# ਗੁਰਦੁਆਰੇ–ਗੁਰਧਾਮ

## ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ



ਗੁਰਦੁਆਰਾ ਜਨਮ ਅਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ

ਧਰਮ ਪ੍ਰਚਾਰ ਕਮੇਟੀ
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ

# ਗੁਰਦੁਆਰੇ ਲਾਇ ਭਾਵਨੀ

ਮੈਂ ਮਹਿਸੂਸ ਕਰ ਰਹਿਆ ਸਾਂ,ਕਿ ਜਦ ਯਾਤਰੂ ਉਨ੍ਹਾਂ ਗੁਰਧਾਮਾਂ ਦੇ ਦਰਸ਼ਨਾਂ ਨੂੰ ਜਾਂਦੇ ਹਨ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਤਾਂ ਉਨ੍ਹਾਂ ਦੀ ਇਨ੍ਹਾਂ ਸਭਨਾਂ ਗੁਰਦੁਆਰਾ ਸਾਹਿਬਾਨ ਦੇ ਇਤਿਹਾਸ ਬਾਰੇ ਜਾਣਨ ਦੀ ਇੱਛਾ ਪ੍ਰਬਲ ਹੁੰਦੀ ਹੈ ਅਤੇ ਇਹ ਨਾ ਮਿਲਣ ਕਾਰਨ, ਘਰ ਮੁੜਦਿਆਂ ਆਪਣੇ ਨਿਕਟਵਰਤੀਆਂ ਨੂੰ ਆਪਣੀ ਅਸਮਰਥਾ ਪ੍ਰਗਟਾਉਂਦੇ ਹਨ।

ਸੋ ਅੱਜ ਮੈਨੂੰ ਦਿਲੀ ਪ੍ਰਸੰਨਤਾ ਹੈ, ਕਿ ਉਨ੍ਹਾਂ ਸਮੂਹ ਗੁਰਦੁਆਰਾ ਸਾਹਿਬਾਨ ਦੀ ਸੰਖੇਪ ਜਾਣਕਾਰੀ, ਉਚੇਚੇ ਲਏ ਗਏ ਫੋਟੋਜ਼ ਸਮੇਤ, ਇਕ ਪੁਸਤਕ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦੇ ਦਿੱਤੇ ਹਨ ।ਇਨ੍ਹਾਂ ਨਾਲ ਦਰਸ਼ਨਾਂ ਦਾ ਚਾਅ ਤੇ ਸੇਵਾ ਸੰਭਾਲ ਲਈ ਉਤਸ਼ਾਹ ਪੈਦਾ ਹੋਵੇਗਾ ।

ਗੁਰੂਦੁਆਰਾ ਸਾਹਿਬ ਦਾ ਅਦਬ ਗੁਰੂ ਤੁਲ ਹੀ ਕਰਨ ਦਾ ਹੁਕਮ ਸਾਨੂੰ ਗੁਰੂ ਸਾਹਿਬ ਨੇ ਆਪ ਹੀ ਕੀਤਾ ਸੀ । 'ਗੁਰਦੁਆਰੈ ਹੋਇ ਸੋਝੀ ਪਾਇਸੀ' ਦੇ ਅਸੂਲ ਦਾ ਸਿੱਖ ਧਾਰਨੀ ਹੈ ਅਤੇ ਇਹੀ ਹੀ ਕਾਰਨ ਹੈ, ਕਿ ਗੁਰਦੁਆਰਿਆਂ ਦੀ ਪਵਿਤਰਤਾ ਲਈ ਸਿੱਖਾਂ ਨੇ ਅਥਾਹ ਕੁਰਬਾਨੀਆਂ ਕੀਤੀਆਂ ਹਨ ਅਤੇ ਤਨ-ਮਨ-ਧਨ ਵਾਰਨ ਤੋਂ ਕਦੇ ਗੁਰੇਜ਼ ਨਹੀਂ ਕੀਤਾ । ਗੁਰਦੁਆਰਿਆਂ ਦੀ ਸੇਵਾ ਸੰਭਾਲ ਤੇ ਖੁਲ੍ਹੇ ਦਰਸ਼ਨ—ਦੀਦਾਰ ਲਈ ਪੰਥ ਦੀ ਤੜਪ, ਨਿਤ ਕੀਤੀ ਜਾਂਦੀ ਅਰਦਾਸ ਤੋਂ ਰੋਜ਼ ਪ੍ਰਗਟ ਹੁੰਦੀ ਹੈ ।

ਅਕਾਲ ਪੁਰਖ ਅਗੇ ਅਰਦਾਸ ਹੈ, ਕਿ ਉਹ ਮੇਹਰ ਕਰੇ ਅਤੇ ਪੰਥ ਨੂੰ ਇਨ੍ਹਾਂ ਗੁਰਦੁਆਰਿਆਂ ਦੀ ਧੂੜੀ ਮੱਥੇ ਲਗਾਉਣ ਦਾ ਦਾਨ ਬਖਸ਼ੇ ।

ਮੈਨੂੰ ਵਿਸਵਾਸ਼ ਹੈ, ਕਿ ਇਹ ਪੁਸਤਕ ਇਕ ਅਹਿਮ ਲੋੜ ਨੂੰ ਪੂਰਾ ਕਰਨ ਵਿੱਚ ਕਾਫੀ ਸਹਾਇਕ ਹੋਵੇਗੀ ।

ਗੁਰੂ ਪੰਥ ਦਾ ਦਾਸ

**ਗੁਰਚਰਨ ਸਿੰਘ ਟੌਹੜਾ**

ਪ੍ਰਧਾਨ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਸ੍ਰੀ ਅੰਮ੍ਰਿਤਸਰ ।

# ਕੁਝ ਇਸ ਪੁਸਤਕ ਬਾਰੇ

ਅਰਦਾਸ ਵਿਚ ਜਿਥੇ ਅਸੀਂ ਹਠੀਆਂ, ਜਪੀਆਂ, ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ. . .ਪਿਆਰਿਆਂ ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰਕੇ, ਵਾਹਿਗੁਰੂ ਬੋਲਦੇ ਹਾਂ, ਉਥੇ ਜਿਨ੍ਹਾਂ ਗੁਰਦੁਆਰਿਆਂ ਦੀ ਪਵਿਤਰਤਾ ਲਈ ਜਾਨਾਂ ਵਾਰੀਆਂ, ਉਨ੍ਹਾਂ ਨੂੰ ਵੀ ਸ਼ਰਧਾ ਭਿੱਜੀਆਂ ਅੱਖਾਂ ਨਾਲ ਯਾਦ ਕਰਦੇ ਹਾਂ । ਇਸੇ ਸ਼ਰਧਾ ਦਾ ਪ੍ਰਤੀਕ ਅਰਦਾਸ ਦੇ ਉਹ ਸ਼ਬਦ ਹਨ, ਜੋ ਅਸੀਂ ਰੋਜ਼ ਇਹ ਕਹਿਕੇ ਦੁਹਰਾਉਂਦੇ ਹਾਂ, ਕਿ ਹੇ ਅਕਾਲ ਪੁਰਖ ! ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ ! ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆਂ ਗਿਆ ਹੈ, ਖੁਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖਾਲਸਾ ਜੀ ਨੂੰ ਬਖਸ਼ੋ । ਇਕ ਵਾਰੀ ਜਦ ਪਾਕਿਸਤਾਨ ਦੇ ਸਦਰ ਨਾਲ ਮੇਰਾ ਮੇਲ ਹੋਇਆ ਤਾਂ ਉਨ੍ਹਾਂ ਬੜੇ ਤਪਾਕ ਨਾਲ ਕਹਿਆ, ਕਿ ਗੁਰਦੁਆਰਿਆਂ ਦੀ ਸੰਭਾਲ ਲਈ ਅਸੀਂ ਕੋਈ ਕਸਰ ਨਹੀਂ ਛੱਡਾਂਗੇ, ਤਾਂ ਮੈਂ ਵੀ ਸੁਭਾਵਕ ਕਹਿਆ, ਕਿ ਸੰਭਾਲ ਤਾਂ ਤੁਸੀਂ ਕਰੋਗੇ ਪਰ ਸੇਵਾ ਨਹੀਂ ਹੋ ਰਹੀ । ਉਨ੍ਹਾਂ ਕਹਿਆ ਕਿ ਸੇਵਾ ਕਿਵੇਂ ਹੋਵੇ ? ਤਾਂ ਮੈਂ ਕਿਹਾ, ਗੁਰਦੁਆਰੇ ਨਿਰਾ ਪੂਜਾ ਅਸਥਾਨ ਨਹੀਂ, ਸਗੋਂ ਇਹ ਆਤਮਿਕ ਸ਼ਾਂਤੀ ਦੇ ਸੋਮੇ, ਭੁੱਖੇ ਲਈ ਅੰਨਪੂਰਣਾ, ਮੁਸਾਫਰ ਲਈ ਰੈਣ ਬਸੇਰਾ, ਬੀਮਾਰ ਲਈ ਸ਼ਫ਼ਾਖਾਨਾ ਤੇ ਵਿਦਿਆਰਥੀ ਲਈ ਪਾਠਸ਼ਾਲਾ ਹਨ । ਗੁਰੂ ਜੀ ਦਾ ਫਰਮਾਣ ਹੈ, ਮੈ ਬਧੀ ਸਚੁ ਧਰਮਸਾਲ ਹੈ ।। ਗੁਰਸਿਖਾ ਲਹਦਾ ਭਾਲਿ ਕੈ ।। ਸੱਚ ਦਾ ਢੂੰਡਾਊ ਸਿਖ ਗੁਰਦੁਆਰਿਆਂ ਦੇ ਦਰਸ਼ਨਾਂ ਲਈ ਤਰਸਦਾ ਰਹਿੰਦਾ ਹੈ। ਜ਼ਰਾ ਕੁ ਉਚਾਟ ਹੋਵੇ, ਤਾਂ ਗੁਰਦੁਆਰੇ ਜਾ ਸੰਗਤ ਕਰ ਮਨ ਸ਼ਾਂਤ ਕਰ ਲੈਂਦਾ ਹੈ ।

ਸਰਦਾਰ ਗੁਰਚਰਨ ਸਿੰਘ ਜੀ ਟੌਹੜਾ ਕਈ ਵਾਰੀ ਕਹਿ ਚੁਕੇ ਹਨ, ਕਿ ਨਵੀਂ ਪੀੜੀ ਨੂੰ ਤਾਂ ਸਮਾਂ ਗੁਜ਼ਰ ਜਾਣ ਬਾਅਦ ਇਹ ਵੀ ਨਹੀਂ ਪਤਾ ਰਹਿਣਾ, ਕਿ ਕਿਹੜੇ ਪਾਵਨ ਗੁਰਧਾਮਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ ? ਸੋ ਇਹ ਜ਼ਰੂਰੀ ਹੈ ਕਿ ਇਕ ਪੁਸਤਕ ਜਿਸ ਵਿਚ ਸੰਖੇਪ ਜਹਿਆ ਇਤਿਹਾਸ ਦਰਸਾ ਕੇ, ਦਰਸ਼ਨਾਂ ਹਿਤ ਆਏ ਯਾਤਰੂਆਂ ਨੂੰ ਦਿੱਤਾ ਜਾਏ, ਤਾਂ ਕਿ ਆਪਣੇ ਬੱਚਿਆਂ ਨੂੰ ਗੁਰਦੁਆਰਿਆਂ ਦਾ ਗੌਰਵ ਮਈ ਇਤਿਹਾਸ ਸੁਣਾ ਸਕਣ । ਇਹ ਪੁਸਤਕ ਉਸੇ ਖਿਆਲ ਦਾ ਪ੍ਰਗਟਾ ਹੈ । ਉਚੇਚੇ ਤੌਰ ਤੇ ਖਿੱਚੀਆਂ ਰੰਗਦਾਰ ਫੋਟੋਜ਼ ਨਾਲ ਇਸ ਪੁਸਤਕ ਦੀ ਦਿਖ ਅੱਖਾਂ ਨੂੰ ਭਲੀ ਲਗਦੀ ਹੈ ਅਤੇ ਚਿਤ ਗੁਰਧਾਮਾਂ ਦੀ ਯਾਤਰਾ ਕਰਨ ਲਈ ਉਤਸੁਕਤਾ ਵਿਚ ਆਉਂਦਾ ਹੈ।

ਮੈਨੂੰ ਵਿਸਵਾਸ਼ ਹੈ, ਕਿ ਇਹ ਪੁਸਤਕ ਗੁਰ ਅਸਥਾਨਾਂ ਦੇ ਦਰਸ਼ਨਾਂ ਨੂੰ ਆਏ ਯਾਤਰੂਆਂ ਲਈ ਇਕ ਗਾਈਡ ਦਾ ਕਾਰਜ ਨਿਬਾਹੇਗੀ ਤੇ ਸਾਂਭਣ ਯੋਗ ਸੁਗਾਤ ਹੋਵੇਗੀ ।

ਸਤਿਬੀਰ ਸਿੰਘ

## ਗੁਰਦੁਆਰਾ ਜਨਮ ਅਸਥਾਨ (ਨਨਕਾਣਾ ਸਾਹਿਬ)

ਨਨਕਾਣਾ ਸਾਹਿਬ ਉਹ ਪਵਿਤ੍ਰ ਅਸਥਾਨ ਹੈ, ਜਿੱਥੇ ਸਿੱਖ ਧਰਮ ਦੇ ਸਵਾਮੀ, ਅਗਿਆਨ ਅੰਧੇਰੇ ਦੇ ਵਿਨਾਸ਼ਕ, ਜਗਤ ਗੁਰੂ, ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਮਹਿਤਾ ਕਾਲੂ ਜੀ ਦੇ ਘਰ, ਮਾਤਾ ਤ੍ਰਿਪਤਾ ਦੀ ਕੁੱਖੋਂ ਵੈਸਾਖ ਸੁਦੀ ਤਿੰਨ, ਸੰਮਤ ੧੫੨੬ (੧੫ ਅਪ੍ਰੈਲ, ੧੪੬੯ ਈ:) ਨੂੰ ਅੰਮ੍ਰਿਤ ਵੇਲੇ ਹੋਇਆ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ–



ਗੁਰਦੁਆਰਾ ਜਨਮ ਅਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ, ਨਨਕਾਣਾ ਸਾਹਿਬ ਦੀ ਵਿਸ਼ਾਲ ਦਰਸ਼ਨੀ ਡਿਉਢੀ

ਸਿੱਖ ਇਮਾਰਤ ਕਲਾ ਦਾ ਅਨੂਠਾ ਨਮੂਨਾ।

'ਜਿਉ ਕਰਿ ਸੂਰਜੁ ਨਿਕਲਿਆ, ਤਾਰੇ ਛਪਿ ਅੰਧੇਰੁ ਪਲੋਆ। (ਵਾਰ ੧/ ੨੭)




ਦਰਸ਼ਨੀ ਡਿਉਢੀ ਦਾ ਮੁੱਖ ਦਰਵਾਜਾ

ਅਤੇ ਪੁਰਾਤਨ ਜਨਮ ਸਾਖੀਆਂ ਅਨੁਸਾਰ ਦੱਰਖਤਾਂ ਵਿਚੋਂ ਰਸ ਚੋਣ ਲੱਗਾ। ਕਈ ਦਲਿਦ੍ਰੀ ਧਨਵੰਤ ਹੋਏ। ਰੋਗੀ ਅਰੋਗ ਹੋਏ। ਪ੍ਰਿਥਵੀ ਨੇ ਆਪਣੇ ਆਪ ਨੂੰ ਹੌਲਾ-ਹੌਲਾ ਮਹਿਸੂਸ ਕੀਤਾ।

ਦੌਲਤਾਂ ਦਾਈ ਨੂੰ ਜਦ ਮਹਿਤਾ ਕਾਲੂ ਜੀ ਰੁਪਇਆਂ ਦਾ ਭਰਿਆ ਥਾਲ ਦੇਣ ਲੱਗੇ ਤਾਂ ਉਸ ਕਹਿਆ "ਰਹਿਣ ਦਿਓ, ਮੈਂ ਤਾਂ ਰੱਜ ਗਈ"। ਗੁਰੂ ਨਾਨਕ ਬਾਬੇ ਨੇ ਜਗਤ 'ਤੇ ਪ੍ਰਗਟ ਹੁੰਦੇ ਆਪਣਾ ਪੈਗ਼ਾਮ ਦੋ ਸ਼ਬਦ ਬੋਲ: 'ਹਉ ਤੇਰਾ: ਤੇਰਾ ਨਾਉ' ਕਹਿਕੇ ਦਿੱਤਾ ਤੇ ਭਾਈ ਨੰਦ ਲਾਲ ਜੀ ਦੇ ਕਥਨ ਅਨੁਸਾਰ ਵਾਹਿਗੁਰੂ ਨੇ ਕਿਹਾ ਸੀ: 'ਦੁਨੀਆਂ ਦਾ ਧਿਆਨ ਉਸ ਵਲ ਮੋੜੋ'। ਇਸ ਕਸਬੇ ਦਾ ਪਹਿਲਾ ਨਾਂ ਰਾਏਪੁਰ ਤੇ ਫਿਰ 'ਰਾਇ ਭੋਇ ਦੀ ਤਲਵੰਡੀ' ਹੋਇਆ। ਗੁਰੂ ਜੀ ਦੇ ਆਗਮਨ ਨਾਲ ਇਸ ਦਾ ਨਾਂ ਉਨ੍ਹਾਂ ਦੇ ਨਾਂ 'ਤੇ ਨਾਨਕਿਆਣਾ-ਨਨਕਾਣਾ ਸਾਹਿਬ ਜਗਤ ਪ੍ਰਸਿੱਧ ਹੋਇਆ।



ਗੁਰਦੁਆਰਾ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਦੇ ਨਾਲ ਦੀਵਾਨ ਹਾਲ ਦੀ ਨਵੀਂ ਇਮਾਰਤ

ਨਨਕਾਣਾ ਸਾਹਿਬ ਲਾਹੌਰ ਸ਼ਹਿਰ ਤੋਂ ਪੱਛਮ ਵਾਲੇ ਪਾਸੇ, ੪੮ ਮੀਲ ਦੀ ਦੂਰੀ 'ਤੇ ਹੈ। ਇਸ ਅਸਥਾਨ 'ਤੇ ਗੁਰੂ ਜੀ ਨੇ ਆਪਣੀ ਬਾਲ ਵਰੇਸ ਤੇ ਚੜ੍ਹਦੀ ਜਵਾਨੀ ਦੇ ਕਈ ਸਾਲ ਬਿਤਾਏ। ਜਦ ਪੰਡਤ ਹਰਦਿਆਲ ੯ ਸਾਲ ਦੀ ਉਮਰੇ ਜਨੇਊ ਪਾਉਣ ਲਈ ਆਇਆ, ਤਾਂ ਆਪ ਜੀ ਨੇ ਕਿਹਾ: 'ਅਸਾਂ ਨਹੀਂ ਪਾਉਣਾ ਇਹ ਵਿਤਕਰੇ ਵਾਲਾ ਜਨੇਊ। ਜੋ ਬ੍ਰਾਹਮਣ ਲਈ ਰੇਸ਼ਮ ਦਾ, ਖਤ੍ਰੀ ਲਈ ਸੂਤ ਦਾ ਤੇ ਵੈਸ਼ ਲਈ ਉੱਨ ਦਾ ਅਤੇ ਸ਼ੂਦਰ ਜਿਸ ਨੂੰ ਪਾ ਨਹੀਂ ਸਕਦਾ। ਫਿਰ ਬ੍ਰਾਹਮਣ ਲਈ ਤੀਹਰਾ, ਖਤ੍ਰੀ ਲਈ ਦੂਹਰਾ ਅਤੇ ਵੈਸ਼ ਲਈ ਇਕਹਿਰਾ'। ਗੁਰੂ ਜੀ ਨੇ ਫੁਰਮਾਇਆ-

'ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ।।
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ।। (ਪੰਨਾ ੪੭੧)



ਨਵ ਨਿਰਮਾਣ ਦੀਵਾਨ ਹਾਲ ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ।

ਇਸ ਅਸਥਾਨ 'ਤੇ ਹੀ ਜਦ ਪਾਠਸ਼ਾਲਾ ਪਾਇਆ, ਤਾਂ ਐਸੀ ਪੱਟੀ 'ਤੇ ਵਿਦਿਆ ਪ੍ਰਣਾਲੀ ਦੇ ਮੁਢਲੇ ਸਿਧਾਂਤ ਉੱਕਰ ਦਿਤੇ। ਮਦਰੱਸੇ ਜਾ ਕੇ 'ਅਲਫ' ਪਾ ਕੇ ਤੌਹੀਦ ਦਾ ਪੈਗ਼ਾਮ ਦੇ ਕੇ, ਸੁੱਤਿਆਂ ਨੂੰ ਉਠਾ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਿਆਹ ੨੧ ਮਈ, ੧੪੮੭ ਈ: ਨੂੰ ਬਟਾਲੇ ਦੇ ਰਹਿਣ ਵਾਲੇ ਮੂਲ ਚੰਦ ਖੱਤਰੀ ਦੀ ਲੜਕੀ, ਬੀਬੀ 'ਸੁਲੱਖਣੀ' ਨਾਲ ਹੋਇਆ। ਭਾਈ ਮਰਦਾਨੇ ਨਾਲ ਮਿਲਾਪ ਵੀ ਨਨਕਾਣਾ ਸਾਹਿਬ ਦੀ ਧਰਤ 'ਤੇ ਹੀ ਹੋਇਆ, ਜਿਸਨੇ ਐਸਾ ਸਾਥ ਨਿਭਾਇਆ, ਕਿ ੪੭ ਸਾਲ ਬਾਣੀ ਗਾਂਵਦਾ ਤੇ ਸੁਣਦਾ ਰਿਹਾ। ਸਿੱਖ ਇਤਿਹਾਸ ਅਨੁਸਾਰ ਬਾਈ ਸਾਲਾਂ ਦੀ ਉਮਰੇ ੧੪੯੧ ਈ: ਵਿੱਚ ਗੁਰੂ ਨਾਨਕ ਦੇਵ ਜੀ ਕਈ ਦਿਨ ਚੁੱਪ ਹੀ ਰਹੇ। 'ਨ ਅੰਨ ਜੋਵੇ, ਨ ਕਿਸੀ ਸਿਉਂ ਬੋਲੈ'। ਸ਼ਰੀਕੇ ਬਰਾਦਰੀ ਦੀ ਸਲਾਹ ਨਾਲ ਪਿਤਾ ਕਾਲੂ ਜੀ ਵੈਦ ਬੁਲਾ ਲਿਆਏ। ਵੈਦ ਨੇ ਨਬਜ਼ ਦੇਖੀ, ਨਬਜ਼ ਠੀਕ-ਠਾਕ ਸੀ, ਸਰੀਰ ਬਿਲਕੁਲ ਅਰੋਗ ਸੀ। ਵੈਦ ਕਿਹੜਾ ਰੋਗ ਦੱਸੇ?

ਕਿਹੜੀ ਦਵਾਈ ਦੇਵੇ, ਵੈਦ ਦੀ ਘਬਰਾਹਟ ਦੂਰ ਕਰਨ ਲਈ ਗੁਰੂ ਜੀ ਨੇ ਸਮਝਾਇਆ, ਕਿ ਮੈਨੂੰ ਕੋਈ ਸਰੀਰਕ ਰੋਗ ਨਹੀਂ। ਹਾਂ, ਦਿਲ ਵਿੱਚ ਇਕ ਐਸਾ ਦਰਦ ਹੈ, ਜਿਸ ਦੀ ਤੈਨੂੰ ਪਛਾਣ ਨਹੀਂ:-

ਭੋਲਾ ਵੈਦੂ ਨ ਜਾਣਈ ਕਰਕ ਕਰੇਜੇ ਮਾਹਿ॥ (ਪੰਨਾ ੧੨੭੯)

ਗੁਰੂ ਨਾਨਕ ਦੇਵ ਜੀ ਆਪਣੀ ਜਨਮ ਭੂਮੀ ਨਨਕਾਣਾ ਦੀ ਧਰਤ 'ਤੇ ਲਗਭਗ ੩੫ ਸਾਲ ਰਹੇ। ਪਿਛੋਂ ਸੁਲਤਾਨਪੁਰ ਲੋਧੀ ਆ ਗਏ।

ਕਾਫੀ ਸਮਾਂ ਇਹ ਇਤਿਹਾਸਿਕ ਅਸਥਾਨ ਆਮ ਹਾਲਤ ਵਿੱਚ ਹੀ ਰਿਹਾ। ਸੰਮਤ ੧੬੭੦ ਬਿਕ੍ਰਮੀ ੧੬੧੩ ਈ: ਨੂੰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਇਸ ਅਸਥਾਨ ਦੇ ਦਰਸ਼ਨਾਂ ਨੂੰ ਆਏ, ਤਾਂ ਆਪ ਜੀ ਨੇ ਬਾਬਾ ਸ੍ਰੀ ਚੰਦ ਜੀ ਦੇ ਚੇਲੇ ਅਲਮਸਤ ਜੀ ਨੂੰ ਏਥੋਂ ਦੀ ਸੇਵਾ ਸੌਂਪੀ। ਬਹੁਤ ਲੰਮਾ ਸਮਾਂ ਇਸ ਪਾਵਨ ਅਸਥਾਨ ਦੀ ਸੇਵਾ ਸੰਭਾਲ ਉਦਾਸੀ ਸਾਧੂ ਹੀ ਕਰਦੇ ਰਹੇ।



ਇਤਿਹਾਸਿਕ ਜੰਡ, ਸੱਚ ਅਤੇ ਸ਼ਹੀਦੀਆਂ ਦਾ ਪ੍ਰਤੀਕ।

ਸਿੱਖ ਰਾਜ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਇਸ ਅਸਥਾਨ ਦੀ ਸੇਵਾ ਕਰਾ ਆਲੀਸ਼ਾਨ ਇਮਾਰਤ

ਦਾ ਨਿਰਮਾਣ ਕਰਵਾਇਆ। ਬਾਬਾ ਸਾਹਿਬ ਸਿੰਘ ਜੀ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਪ੍ਰੇਰ ਕੇ, ਇਸ ਪਾਵਨ ਅਸਥਾਨ ਦੇ ਨਾਂ ੭੦੦ ਏਕੜ ਦੀ ਜਾਗੀਰ ਲਵਾਈ। ਸੇਵਾ ਸੰਭਾਲ ਉਦਾਸੀ ਸਾਧੂ ਹੀ ਕਰਦੇ ਰਹੇ। ਅਤਿ ਬਿਖੜੇ ਸਮੇਂ ਜਦੋਂ ਸਿੰਘਾਂ ਨੂੰ ਆਪਣਾ ਨਿਵਾਸ ਘੋੜਿਆਂ ਦੀਆਂ ਕਾਠੀਆਂ 'ਤੇ ਕਰਨਾ ਪਿਆ, ਤਾਂ ਵੀ ਗੁਰਦੁਆਰਿਆਂ ਦੀ ਸੇਵਾ, ਸੰਭਾਲ-ਮਰਯਾਦਾ ਨਿਭਾਉਣ ਦਾ ਕਾਰਜ ਮਹੰਤ, ਨਿਰਮਲੇ ਤੇ ਉਦਾਸੀ ਸਾਧੂ ਹੀ ਕਰਦੇ ਰਹੇ। ਪਰ ਸਮਾਂ ਬੀਤਣ ਨਾਲ ੨੦ਵੀਂ ਸਦੀ ਦੇ ਆਰੰਭ ਵਿੱਚ ਮਹੰਤ, ਗੁਰੂ ਘਰ ਦੀ ਜਾਇਦਾਦ ਨੂੰ ਆਪਣੀ ਨਿੱਜੀ ਮਲਕੀਅਤ ਸਮਝਣ ਲੱਗੇ। ਉਨ੍ਹਾਂ ਗੁਰਦੁਆਰਿਆਂ ਨੂੰ ਐਸ਼ ਕਰਨ ਦਾ ਵਸੀਲਾ ਬਣਾ ਲਿਆ। ਮਹੰਤਾਂ ਤੋਂ ਗੁਰਦੁਆਰੇ ਪੰਥਕ ਪ੍ਰਬੰਧ ਵਿੱਚ ਲਿਆਉਣ ਤੇ ਅਜ਼ਾਦ ਕਰਾਉਣ ਲਈ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਚੱਲੀ। ਗੁਰਦੁਆਰਾ ਜਨਮ ਅਸਥਾਨ ਦਾ ਪ੍ਰਬੰਧ, ਪੰਥਕ ਪ੍ਰਬੰਧ ਵਿੱਚ ਲੈਣ ਲਈ ਇਕ ਸ਼ਾਂਤਮਈ ਜੱਥਾ ਗੁ: ਜਨਮ ਅਸਥਾਨ ਵਿੱਚ ਦਾਖ਼ਲ ਹੋਇਆ। ਮਹੰਤ ਨਾਰਾਇਣ ਦਾਸ ਦੇ ਪਹਿਲਾਂ ਹੀ ਖ੍ਰੀਦੇ, ਗੁੰਡਿਆਂ-ਬਦਮਾਸ਼ਾਂ ਨੇ ਸਿੰਘਾਂ ਨੂੰ ਗੋਲੀਆਂ, ਬਰਛਿਆਂ, ਛੁਰੀਆਂ ਤੇ ਹੋਰ ਮਾਰੂ ਹਥਿਆਰਾਂ ਦਾ



ਮੁੱਖ ਦੁਆਰ ਸਰਾਂ ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ




ਨਿਸ਼ਾਨਾ ਬਣਾਇਆ ਤੇ ਬੜੀ ਬੇ-ਰਹਿਮੀ ਨਾਲ ਕਤਲ ਕਰ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਨੂੰ ਵੀ ਗੋਲੀਆਂ ਲੱਗੀਆਂ। ਕਈਆਂ ਨੂੰ ਜੰਡ ਨਾਲ ਬੰਨ੍ਹ ਕੇ, ਜਿਊਂਦਿਆਂ ਸਾੜਿਆ ਗਿਆ। ਅੱਧ-ਸੜੀਆਂ ਲਾਸ਼ਾਂ ਨੂੰ ਖੂਹ ਵਿੱਚ ਸੁੱਟ ਦਿੱਤਾ ਗਿਆ।

ਕੌਮ ਵਿੱਚ ਇਤਨਾ ਜੋਸ਼ ਵਧਿਆ ਕਿ ਉਨ੍ਹਾਂ ਵੱਲੋਂ ਇਸ ਅਸਥਾਨ ਦਾ ਪ੍ਰਬੰਧ ਖਾਲਸਾ ਜੀ ਨੂੰ ਸੌਂਪਿਆ ਗਿਆ। ਇਸ ਗੁਰਦੁਆਰੇ ਦੀ ਵਿਸ਼ਾਲ ਆਲੀਸ਼ਾਨ ਇਮਾਰਤ, ਦਰਸ਼ਨੀ ਡਿਉਢੀ ਤੇ ਖੁਲ੍ਹੇ ਆਲੇ-ਦੁਆਲੇ ਤੇ ਪਾਰਕਾਂ ਦਾ ਪ੍ਰਭਾਵ ਹਰੇਕ ਗੁਰਸਿੱਖ ਦੇ ਮਨ ਨੂੰ ਮੋਹ ਲੈਣ ਵਾਲਾ ਹੈ। ਗੁਰਦੁਆਰੇ ਦੇ ਨਾਲ ਵਿਸ਼ਾਲ ਪਾਵਨ ਸਰੋਵਰ ਤੇ ਯਾਤਰੂਆਂ ਦੀ ਰਿਹਾਇਸ਼ ਲਈ ਬਹੁਤ ਵੱਡੀ ਸਰਾਂ ਹੈ। ਗੁਰਦੁਆਰਾ ਸਾਹਿਬ ਵਿੱਚ ਸਥਿਤ, ਜੰਡ ਦਾ ਦਰੱਖਤ ਤੇ ਸ਼ਹੀਦੀ ਖੂਹ ਅੱਜ ਵੀ ਨਰਾਇਣ ਦਾਸ ਵਲੋਂ ਢਾਹੇ ਜ਼ੁਲਮਾਂ ਦੀ ਦਾਸਤਾਨ ਪ੍ਰਸਤੁਤ ਕਰ ਰਹੇ ਹਨ। ਕਰਤਾ ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਜੀ ਨਾਭਾ ਅਨੁਸਾਰ ਇਸ ਗੁਰਦੁਆਰੇ ਦੇ ਨਾਂ ਅਠਾਰਾਂ ਹਜ਼ਾਰ ਏਕੜ ਜ਼ਮੀਨ ਤੇ ਨੌਂ ਹਜ਼ਾਰ ਅਠ ਸੌ ਬਾਨਵੇਂ ਰੁਪਏ ਦੀ ਨਗਦ ਜਗੀਰ ਸੀ।

ਜਿੱਥੇ ਦੇਸ਼ ਦੀ ਵੰਡ ਨਾਲ, ਸਿੱਖਾਂ ਦਾ ਬਹੁਤ ਸਾਰਾ ਜਾਨੀ ਤੇ ਮਾਲੀ ਨੁਕਸਾਨ ਹੋਇਆ, ਉਥੇ ਪ੍ਰਾਣਾਂ ਨਾਲੋਂ ਪਿਆਰੇ ਗੁਰ ਅਸਥਾਨਾਂ ਤੋਂ ਵੀ ਸਿੱਖ ਕੌਮ ਨੂੰ ਅਲੱਗ ਹੋਣਾ ਪਿਆ। ਦੇਸ਼ ਵੰਡ ਪਿਛੋਂ ਗੁਰਦੁਆਰਾ ਨਨਕਾਣਾ ਸਾਹਿਬ, ਰੋਜ਼ਾਨਾ ਸਿੱਖ ਅਰਦਾਸ ਦਾ ਹਿੱਸਾ ਬਣ ਗਿਆ। ਦੇਸ਼ ਦੀ ਵੰਡ ਤੋਂ

ਪਿਛੋਂ ਪਾਕਿਸਤਾਨ ਵਿਚਲ ਸਿਖ ਧਾਰਮਿਕ ਅਸਥਾਨਾਂ ਦਾ ਪ੍ਰਬੰਧ, ਇਕ ਵਕਫ਼ ਬੋਰਡ ਕਰਦਾ ਹੈ। ਹੁਣ ਹਰ ਸਾਲ ਚਾਰ ਮੌਕਿਆਂ 'ਤੇ ਗੁਰਦੁਆਰਾ ਨਨਕਾਣਾ ਸਾਹਿਬ ਦੇ ਦਰਸ਼ਨ ਕਰਨ ਲਈ ਸਿੱਖ ਯਾਤਰੂ ਜੱਥੇ ਦੇ ਰੂਪ ਵਿਚ ਜਾਂਦੇ ਹਨ।

ਨਨਕਾਣਾ ਸਾਹਿਬ ਵਿੱਚ ਇਸ ਵੇਲੇ ੨੫-੩੦ ਪਰਿਵਾਰ ਸਿੱਖਾਂ ਦੇ ਰਹਿ ਰਹੇ ਹਨ। ਇਸ ਕਰਕੇ ਗੁ: ਜਨਮ ਅਸਥਾਨ 'ਤੇ ਰੋਜ਼ਾਨਾ ਪ੍ਰਕਾਸ਼ ਤੇ ਪਾਠ ਹੁੰਦਾ ਹੈ। ਭਾਈ ਪ੍ਰਤਾਪ ਸਿੰਘ ਜੀ ਗ੍ਰੰਥੀ ਸਿੰਘ ਦੀ ਸੇਵਾ ਨਿਭਾ ਰਹੇ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਗੁਰਪੁਰਬ 'ਤੇ ਭਾਰਤ ਵਿਚੋਂ ਤਿੰਨ ਹਜ਼ਾਰ ਸਿੱਖ ਯਾਤਰੂਆਂ ਦਾ ਜਥਾ ਗੁਰਦੁਆਰਾ ਜਨਮ ਅਸਥਾਨ 'ਤੇ ਵਿਸ਼ੇਸ਼




ਤੌਰ 'ਤੇ ਜਾਂਦਾ ਹੈ। ਹੋਰ ਵੀ ਬਹੁਤ ਸਾਰੇ ਦੇਸ਼ਾਂ ਤੋਂ ਸ਼ਰਧਾਲੂ ਸ਼ਰਧਾ ਦੇ ਫੁੱਲ ਭੇਟ ਕਰਨ ਨਨਕਾਣਾ ਸਾਹਿਬ ਪਹੁੰਚਦੇ ਹਨ।



ਗੁਰਦੁਆਰਾ ਬਾਲ ਲੀਲ੍ਹਾ ਸਾਹਿਬ ਅਤੇ ਸਰੋਵਰ ਵਕਤ ਦੇ ਸੰਤਾਪ ਦੀ ਮੂੰਹ ਬੋਲਦੀ ਦਾਸਤਾਨ

## ਗੁਰਦੁਆਰਾ ਬਾਲ ਲੀਲ੍ਹਾ (ਨਨਕਾਣਾ ਸਾਹਿਬ)

ਨਨਕਾਣਾ ਸਾਹਿਬ ਦੀ ਪਾਵਨ ਪਵਿੱਤਰ ਧਰਤੀ 'ਤੇ ਗੁਰਦੁਆਰਾ ਬਾਲ ਲੀਲ੍ਹਾ ਗੁਰਦੁਆਰਾ ਜਨਮ ਅਸਥਾਨ ਦੇ ਨੇੜੇ ਹੀ ੪੦੦ ਗਜ਼ ਦੀ ਦੂਰੀ 'ਤੇ ਸਥਿਤ ਹੈ। ਇਸ ਗੁਰਦੁਆਰੇ ਦੇ ਨਾਲ ਤਲਵੰਡੀ ਦੇ ਹਾਕਮ ਰਾਇ ਬੁਲਾਰ ਨੇ, 'ਨਾਨਕ ਸਰ' ਨਾਂ ਦਾ ਸਰੋਵਰ ਤਿਆਰ ਕਰਵਾਇਆ ਸੀ। ਜਿਵੇਂ ਨਾਂ ਤੋਂ ਸਪੱਸ਼ਟ ਹੈ, ਕਿ ਇਹ ਅਸਥਾਨ ਗੁਰੂ ਜੀ ਦੀ ਬਾਲ ਵਰੇਸ ਦੇ ਕੌਤਕਾਂ ਨਾਲ ਸਬੰਧਤ ਹੈ। ਇਸ ਅਸਥਾਨ 'ਤੇ ਗੁਰੂ ਜੀ ਬਾਲ ਉਮਰ ਵਿੱਚ ਆਪਣੇ ਹਾਣੀਆਂ ਨਾਲ ਖੇਡਦੇ-ਖੇਡਦੇ ਹੀ ਉਨ੍ਹਾਂ ਵਿੱਚ ਨਾਮ ਦਾ ਪ੍ਰਕਾਸ਼ ਕਰ ਦੇਂਦੇ ਸਨ। ਇਸ ਗੁਰਦੁਆਰੇ ਦੇ ਨਾਂ ੧੨੦ ਮੁਰੱਬੇ ਜ਼ਮੀਨ ਤੇ

ਕੁਝ ਜਗੀਰ ਵੀ ਸੀ। ਫਰਵਰੀ, ੧੯੨੧ ਈ: ਦੇ ਸਾਕੇ ਤੋਂ ਪਹਿਲਾਂ, ਇਸ ਗੁਰਦੁਆਰੇ ਦਾ ਪ੍ਰਬੰਧ ਨਿਰਮਲੇ ਸਿੰਘਾਂ ਦੇ ਹੱਥ ਸੀ। ਗੁਰਦੁਆਰਾ ਸਾਹਿਬ ਦੇ ਮਹੰਤ ਤੀਰਥ ਸਿੰਘ ਤੋਂ ਇਲਾਵਾ ੩੭ ਹੋਰ ਪੱਤੀਦਾਰ ਸਨ। ਗੁ: ਸੁਧਾਰ ਲਹਿਰ ਸਮੇਂ ਇਹ ਗੁਰਦੁਆਰਾ ਵੀ ਪੰਥਕ ਪ੍ਰਬੰਧ ਅਧੀਨ ਆ ਗਿਆ। ੧੯੪੭ ਈ: ਤੱਕ ਇਸ ਗੁਰਦੁਆਰੇ ਦਾ ਪ੍ਰਬੰਧ ਪੰਥਕ ਹੱਥਾਂ ਵਿੱਚ ਰਿਹਾ, ਪਰ ਵੰਡ ਤੋਂ ਪਿਛੋਂ ਇਸ ਗੁਰਦੁਆਰੇ ਦੀ ਸੇਵਾ, ਸੰਭਾਲ ਪਾਕਿਸਤਾਨ ਵਕਫ ਬੋਰਡ ਕਰ ਰਿਹਾ ਹੈ। ਗੁਰਦੁਆਰੇ ਨਾਲ ਲੱਗਦਾ ਸਰੋਵਰ ਸੁੱਕਾ ਪਿਆ ਹੈ ਤੇ ਇਸ ਗੁਰਦੁਆਰਾ ਸਾਹਿਬ ਨੂੰ ਕੇਵਲ ਸਿੱਖ ਯਾਤਰੂਆਂ ਦੇ ਜਾਣ ਸਮੇਂ ਹੀ ਖੋਲ੍ਹਿਆ ਜਾਂਦਾ ਹੈ। ਪ੍ਰਕਾਸ਼ ਦਾ ਪ੍ਰਬੰਧ ਨਹੀਂ ਹੈ, ਕੇਵਲ ਇਮਾਰਤ ਹੀ ਸੁਰੱਖਿਅਤ ਹੈ।



ਵਿਸ਼ਾਲ ਇਮਾਰਤ ਗੁਰਦੁਆਰਾ ਬਾਲ ਲੀਲ੍ਹਾ ਸਾਹਿਬ



ਗੁਰਦੁਆਰਾ ਪੱਟੀ ਸਾਹਿਬ।

## ਗੁਰਦੁਆਰਾ ਪੱਟੀ ਸਾਹਿਬ (ਨਨਕਾਣਾ ਸਾਹਿਬ)

ਇਹ ਗੁਰਦੁਆਰਾ, ਗੁਰਦੁਆਰਾ ਬਾਲ ਲੀਲ੍ਹਾ ਦੇ ਨਜ਼ਦੀਕ ਹੀ ਹੈ। ਇਸ ਅਸਥਾਨ 'ਤੇ ੭ ਸਾਲ ਦੀ ਉਮਰ ਵਿੱਚ ਗੁਰੂ ਜੀ ਨੂੰ ਪੰਡਿਤ ਗੋਪਾਲ ਦਾਸ ਪਾਸ, ਹਿੰਦੀ ਪੜ੍ਹਨ ਲਈ ਬਿਠਾਇਆ ਗਿਆ ਤੇ ਫਿਰ ਪੰਡਿਤ ਬ੍ਰਿਜ ਲਾਲ ਪਾਸ, ਸੰਸਕ੍ਰਿਤ ਪੜ੍ਹਨ ਲਈ ਭੇਜਿਆ ਗਿਆ। ੧੩ ਸਾਲ ਦੀ ਉਮਰ ਵਿੱਚ ਗੁਰੂ ਜੀ ਨੂੰ ਤਲਵੰਡੀ ਦੇ ਮੌਲਵੀ ਕੁਤਬਦੀਨ ਪਾਸ ਫ਼ਾਰਸੀ ਪੜ੍ਹਨ ਲਈ ਭੇਜਿਆ ਗਿਆ। ਸਤਿਗੁਰੂ ਨਾਨਕ ਦੇਵ ਜੀ ਦੀ ਤੀਖਣ ਬੁੱਧੀ, ਆਤਮਿਕ ਗਿਆਨ ਤੇ ਰੋਸ਼ਨ ਦਿਮਾਗ ਦੇ ਸਾਹਮਣੇ, ਵਾਰੀ ਵਾਰੀ ਤਿੰਨਾਂ ਹੀ ਸੰਸਾਰਿਕ ਉਸਤਾਦਾਂ ਨੇ ਸਿਰ ਨਿਵਾਇਆ। ਗੁਰੂ ਜੀ ਨੇ ਪ੍ਰਚਲਤ ਵਿਦਿਆ 'ਤੇ ਕਟਾਕਸ਼ ਕਰਦਿਆਂ, ਵਿਦਿਆ ਦਾ ਅਸਲ ਸਰੂਪ ਉਜਾਗਰ ਕੀਤਾ। ਹਰ ਅੱਖਰ ਨੂੰ ਨਵੇਂ ਅਰਥ ਦਿੱਤੇ। ਜਿਸ ਅਧਿਆਤਮਕ ਵਿਦਿਆ ਨਾਲ ਗੁਰੂ ਜੀ ਬਾਲ ਵਰੇਸ ਤੋਂ ਹੀ ਮਾਲਾ-ਮਾਲ

ਸਨ, ਉਸ ਵਿਦਿਆ ਤੋਂ ਮੌਲਵੀ ਅਤੇ ਪੰਡਿਤ ਅਭਿੱਜ ਸਨ। ਗੁਰੂ ਜੀ ਨੇ ਪੰਡਤ ਦੇ ਸ਼ੰਕੇ ਨਵਿਰਤ ਕਰਨ ਲਈ ਆਸਾ ਰਾਗ ਵਿੱਚ 'ਪੱਟੀ' ਨਾਮ ਦੀ ਬਾਣੀ ਉਚਾਰਣ ਕੀਤੀ:-

ਸਸੈ ਸੋਇ ਸ੍ਰਿਸਟਿ ਜਿਨਿ ਸਾਜੀ, ਸਭਨਾ ਸਾਹਿਬੁ ਏਕੁ ਭਇਆ ।।
ਸੇਵਤੁ ਰਹੈ ਚਿਤੁ ਜਿਨ ਕਾ ਲਾਗਾ, ਆਇਆ ਤਿਨ੍ ਕਾ ਸਫਲੁ ਭਇਆ।। (ਪੰਨਾ ੪੩੨)

ਜਿਸ ਅਸਥਾਨ 'ਤੇ ਗੁਰਦੇਵ ਜੀ ਨੂੰ ਪੜ੍ਹਨ ਬਿਠਾਇਆ ਗਿਆ ਸੀ, ਉਸੇ ਅਸਥਾਨ 'ਤੇ ਹੁਣ ਗੁਰਦੁਆਰਾ ਪੱਟੀ ਸਾਹਿਬ ਸੁਭਾਇਮਾਨ ਹੈ। ਇਸ ਅਸਥਾਨ 'ਤੇ ਮੌਲਵੀ ਕੁਤਬਦੀਨ ਪਾਸੋਂ ਫ਼ਾਰਸੀ ਪੜ੍ਹਨ ਕਰਕੇ 'ਗੁਰਦੁਆਰਾ ਮੌਲਵੀ ਪੱਟੀ ਸਾਹਿਬ' ਵੀ ਆਖਦੇ ਹਨ। ਇਸ ਗੁਰਦੁਆਰਾ ਸਾਹਿਬ ਵਿੱਚ ਕੁਝ ਸਾਲਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬਾਕਾਇਦਾ ਪ੍ਰਕਾਸ਼ ਨਨਕਾਣਾ ਸਾਹਿਬ ਵਿਖੇ ਰਹਿਣ ਵਾਲੇ ਸਿੱਖ ਕਰਦੇ ਹਨ। ਇਸ ਗੁਰਦੁਆਰੇ ਦੀ ਇਮਾਰਤ ਵਿਸ਼ਾਲ ਤੇ ਠੀਕ ਹਾਲਤ ਵਿੱਚ ਹੈ।



ਗੁਰਦੁਆਰਾ ਮੌਲਵੀ ਪੱਟੀ ਸਾਹਿਬ।



ਦਰਸ਼ਨੀ ਡਿਉਢੀ, ਗੁਰਦੁਆਰਾ ਮਾਲ ਜੀ ਸਾਹਿਬ

## ਗੁਰਦੁਆਰਾ ਮਾਲ ਜੀ ਸਾਹਿਬ (ਨਨਕਾਣਾ ਸਾਹਿਬ)

ਇਹ ਪਾਵਨ ਅਸਥਾਨ ਆਦਿ ਗੁਰੂ, ਗੁਰੂ ਨਾਨਕ ਦੇਵ ਜੀ ਦੇ ਬਾਲ ਉਮਰ ਕੌਤਕਾਂ ਨਾਲ ਸਬੰਧਤ ਹੈ। ਇਕ ਦਿਨ ਮੱਝੀਆ, ਗਾਈਆਂ ਚਾਰਦਿਆਂ ਗੁਰਦੇਵ ਜੀ, ਇਕ ਦਰੱਖਤ ਹੇਠ ਅਰਾਮ ਕਰ ਰਹੇ ਸਨ, ਕਿ ਇਨ੍ਹਾਂ ਦੀ ਸੁਰਤ ਪ੍ਰਭੂ ਚਰਨਾਂ ਵਿੱਚ ਲੀਨ ਹੋ ਗਈ। ਪਰਛਾਵੇਂ ਢਲ ਗਏ, ਉਨ੍ਹਾਂ ਦੇ ਇਲਾਹੀ ਚੇਹਰੇ 'ਤੇ ਧੁੱਪ ਆ ਗਈ। ਉਸ ਸਮੇਂ ਇਕ ਫਨੀਅਰ ਸੱਪ ਨੇ ਆਪਣੇ ਫੱਨ ਨਾਲ ਗੁਰਦੇਵ ਦੇ ਚਿਹਰੇ 'ਤੇ ਛਾਂ ਕੀਤੀ। ਜਦ ਤਲਵੰਡੀ ਦੇ ਹਾਕਮ ਰਾਇ ਬੁਲਾਰ ਨੇ ਦੂਰੋਂ ਦੇਖਿਆ, ਤਾਂ ਉਸ ਸਮਝਿਆ, ਕਿ ਬਾਲਕ ਨਾਨਕ ਨੂੰ ਸੱਪ ਨੇ ਡੱਸ ਦਿੱਤਾ ਹੋਵੇਗਾ। ਰਾਏ ਬੁਲਾਰ ਦੇ ਨੇੜੇ ਪਹੁੰਚਣ 'ਤੇ ਸੱਪ ਆਪਣੀ ਵਰਮੀ ਵਿੱਚ ਵੜ ਗਿਆ। ਰਾਇ ਬੁਲਾਰ ਨੇ ਗੁਰਦੇਵ ਨੂੰ ਜਗਾਇਆ,



ਗੁਰਦੁਆਰਾ ਸ੍ਰੀ ਮਾਲ ਜੀ ਸਾਹਿਬ, ਪੁਰਾਤਨ ਸਿੱਖ ਇਮਾਰਤ ਕਲਾ ਦਾ ਸ਼ਾਹਕਾਰ।

ਤਾਂ ਉਹ ਬਿਲਕੁਲ ਠੀਕ-ਠਾਕ ਸਨ। ਇਹ ਅਨੋਖਾ ਕੌਤਕ ਤੱਕ ਰਾਇ ਬੁਲਾਰ ਨੂੰ ਗੁਰੂ ਜੀ ਦੀ ਰੂਹਾਨੀ ਸ਼ਖ਼ਸੀਅਤ ਦੀ ਪਹਿਚਾਣ ਹੋ ਗਈ। ਰਾਇ ਬੁਲਾਰ ਉਸ ਦਿਨ ਤੋਂ ਗੁਰੂ ਜੀ ਦਾ ਮੁਰੀਦ ਬਣ ਗਿਆ ਤੇ ਉਸ ਨੇ ਮਹਿਤਾ ਕਾਲੂ ਜੀ ਨੂੰ ਕਿਹਾ, ਕਿ ਉਹ ਨਾਨਕ ਨੂੰ ਕੇਵਲ ਆਪਣਾ ਪੁੱਤਰ ਹੀ ਨਾ ਸਮਝੇ, ਉਹ ਰੱਬੀ-ਦਰਗਾਹ ਦਾ ਸਨਮਾਨਤ ਵਲੀ ਹੈ।

ਇਸ ਇਤਿਹਾਸਕ ਅਸਥਾਨ 'ਤੇ ਗੁਰਦੁਆਰਾ ਸਾਹਿਬ ਦੀ ਵਿਸ਼ਾਲ ਇਮਾਰਤ ਬਣੀ ਹੋਈ ਹੈ ਤੇ ਹੁਣ ਇਹ ਪਾਵਨ ਅਸਥਾਨ ਨਨਕਾਣਾ ਸਾਹਿਬ ਦੀ ਘਣੀ ਅਬਾਦੀ ਵਿੱਚ ਸਥਿਤ ਹੈ। ਵੰਡ ਤੋਂ ਪਿਛੋਂ ਇਥੇ ਕਦੇ ਪ੍ਰਕਾਸ਼ ਨਹੀਂ ਹੋਇਆ। ਪ੍ਰਕਾਸ਼ ਅਸਥਾਨ 'ਤੇ ਤਸਵੀਰ ਸਿੱਖ ਯਾਤਰੂਆਂ ਦੇ ਜਾਣ

ਸਮੇਂ ਰੱਖੀ ਜਾਂਦੀ ਹੈ। ਵਣ ਦਾ ਦਰੱਖਤ ਇਸ ਕੌਤਕ ਦੀ ਇਤਿਹਾਸਿਕਤਾ ਨੂੰ ਦਰਸਾ ਰਿਹਾ ਹੈ।



ਜੰਡ, ਗੁਰਦੁਆਰਾ ਮਾਲ ਜੀ ਸਾਹਿਬ

## ਗੁਰਦੁਆਰਾ ਕਿਆਰਾ ਸਾਹਿਬ (ਨਨਕਾਣਾ ਸਾਹਿਬ)

ਇਹ ਗੁਰਦੁਆਰਾ, ਗੁਰਦੁਆਰਾ ਜਨਮ ਅਸਥਾਨ ਤੋਂ ਡੇਢ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਜਨਮ ਸਾਖੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਬਚਪਨ ਵਿੱਚ ਇਕ ਦਿਨ ਮੱਝੀਆਂ ਚਰਾਣ ਲਈ ਬਾਹਰ ਖੇਤਾਂ ਵੱਲ ਲੈ ਗਏ। ਰੁੱਖ ਦੀ ਠੰਡੀ ਛਾਂ ਹੇਠ ਬੈਠਿਆਂ ਗੁਰੂ ਜੀ ਦੀ ਸੁਰਤਿ ਕੁਦਰਤ ਦੇ ਕਾਦਰ ਨਾਲ ਜੁੜ ਗਈ ਤੇ ਮੱਝੀਆਂ ਕਿਸੇ ਕਿਸਾਨ ਦੀ ਫਸਲ 'ਚ ਜਾ ਵੜੀਆਂ। ਫਸਲ ਵੇਖਣ ਆਇਆ ਕਿਸਾਨ, ਮੱਝੀਆਂ ਖੇਤ ਚਰਦੀਆਂ ਦੇਖ ਬਹੁਤ ਕ੍ਰੋਧ ਵਿੱਚ ਆਇਆ। ਰੌਲਾ ਸੁਣ ਗੁਰੂ ਜੀ ਦੀ ਅੱਖ ਖੁਲ੍ਹ ਗਈ। ਗੁਰੂ ਨਾਨਕ ਨਿਰੰਕਾਰੀ ਨੂੰ ਦੇਖ ਉਹ ਠਠੰਬਰ ਗਿਆ, ਪਰ ਸ਼ਿਕਾਇਤ ਜਾ ਰਾਇ ਬੁਲਾਰ ਅੱਗੇ ਕੀਤੀ। ਗੁਰੂ ਜੀ ਨੇ ਮੱਝੀਆਂ ਘਰ ਵੱਲ ਨੂੰ ਹਿੱਕ ਲਈਆਂ। ਵਾਪਸੀ 'ਤੇ ਗੁਰੂ ਜੀ ਨੇ ਪਿਆਰ ਨਿਗਾਹ ਨਾਲ ਖੇਤ ਵੱਲ ਤੱਕਿਆ-ਕਿਸਾਨ ਦਾ ਖੇਤ ਹਰਿਆ ਭਰਿਆ ਹੋ ਗਿਆ।



ਗੁਰਦੁਆਰਾ ਕਿਆਰਾ ਸਾਹਿਬ, ਨਿਸ਼ਾਨ ਸਾਹਿਬ ਸਿੱਖੀ ਦੇ ਬੋਲ ਬਾਲੇ ਦਾ ਪ੍ਰਤੀਕ।

ਕਿਸਾਨ ਨੇ ਸਾਰੀ ਵਾਰਤਾ ਦੁਖੀ ਮਨ ਨਾਲ ਰਾਇ ਬੁਲਾਰ ਨੂੰ ਦੱਸੀ। ਰਾਇ ਬੁਲਾਰ ਨੇ ਆਪਣੇ ਆਦਮੀ ਫਸਲ ਦੇਖਣ ਘੱਲੇ। ਖੇਤ ਹਰਿਆ ਭਰਿਆ ਸੀ। ਇਹ ਕੌਤਕ ਤੱਕ ਸਭ ਹਿੰਦੂ, ਮੁਸਲਮਾਨਾਂ ਵਿੱਚ ਗੁਰੂ ਜੀ ਦਾ ਮਾਣ-ਸਤਿਕਾਰ ਹੋਰ ਵਧਿਆ।

ਇਹ ਗੁਰਦੁਆਰਾ ਉਸ ਖੇਤ ਵਿੱਚ ਬਣਿਆ ਹੋਇਆ ਹੈ। ਇਮਾਰਤ ਵਿਸ਼ਾਲ ਹੈ। ਪੂਰੇ ਖੇਤ ਦੇ ਦੁਆਲੇ ਚਾਰ ਦੀਵਾਰੀ ਕਰ ਵਿਚਕਾਰ ਸਰੋਵਰ ਬਣਾਇਆ ਗਿਆ ਹੈ। ਇਸ ਗੁਰਦੁਆਰੇ 'ਤੇ ਪੰਥਕ ਪ੍ਰਬੰਧ ਹੋਣ ਤੋਂ ਪਹਿਲਾਂ, ਇਕ ਮਹੰਤ ਫੌਜਾ ਸਿੰਘ ਤੇ ਦੋ ਪੱਤੀਦਾਰ ਉਜਾਗਰ ਸਿੰਘ ਤੇ ਮਹੰਤਨੀ ਇੰਦਰ ਕੌਰ ਕਾਬਜ਼ ਸਨ। ਫਰਵਰੀ ੧੯੨੧ ਈ: ਤੋਂ ਪਿਛੋਂ ਇਹ ਗੁ: ਪੰਥਕ ਪ੍ਰਬੰਧ ਹੇਠ ਆ ਗਿਆ। ੧੯੪੭ ਈ: ਤੋਂ ਪਿਛੋਂ ਇਹ ਗੁਰਦੁਆਰਾ ਪਾਕਿਸਤਾਨ ਵਕਫ਼ ਬੋਰਡ ਦੇ ਪ੍ਰਬੰਧ ਅਧੀਨ ਹੈ। ਹੁਣ ਸਰੋਵਰ ਸੁੱਕਾ ਹੋਇਆ ਹੈ ਤੇ ਇਸ ਅਸਥਾਨ 'ਤੇ ਪ੍ਰਕਾਸ਼ ਵੀ ਨਹੀਂ ਹੁੰਦਾ। ਕੇਵਲ ਯਾਦਗਾਰੀ ਇਮਾਰਤ ਹੀ ਹੈ।

## ਗੁਰਦੁਆਰਾ ਤੰਬੂ ਸਾਹਿਬ (ਨਨਕਾਣਾ ਸਾਹਿਬ)

ਇਹ ਅਸਥਾਨ 'ਤੇ ਤੰਬੂ ਦੀ ਤਰ੍ਹਾਂ ਫੈਲਿਆ ਹੋਇਆ, ਇਕ ਵਣ ਦਾ ਵਿਸ਼ਾਲ ਪੁਰਾਣਾ ਦਰੱਖਤ ਹੈ, ਜਿਸ ਦੀਆਂ ਟਹਿਣੀਆਂ ਜ਼ਮੀਨ ਨੂੰ ਛੂਹੰਦੀਆਂ ਹਨ ਤੇ ਵਿਚਕਾਰੋਂ ਉੱਚਾ ਹੈ। ਸਿੱਖ ਇਤਿਹਾਸ ਅਨੁਸਾਰ, ਇਸ ਅਸਥਾਨ 'ਤੇ ਆਦਿ ਗੁਰੂ, ਗੁਰੂ ਨਾਨਕ ਦੇਵ ਜੀ ਚੂਹੜਕਾਣੇ ਤੋਂ ਸੱਚਾ ਸੌਦਾ ਕਰ ਵਾਪਸੀ ਸਮੇਂ ਰੁਕੇ ਸਨ। ਗੁਰੂ ਜੀ ਸੱਚਾ ਸੌਦਾ ਕਰਨ ਲਈ ਦਿਤੇ ੨੦ ਰੁਪਿਆਂ ਦਾ ਭੁੱਖਿਆਂ ਸਾਧੂਆਂ



ਗੁਰਦੁਆਰਾ ਤੰਬੂ ਸਾਹਿਬ, ਹਰਿਆਵਲੀ ਗੋਦ ਵਿੱਚ ਖੜੀ ਇਮਾਰਤ।

ਨੂੰ ਭੋਜਨ ਛਕਾ ਆਏ ਸਨ। ਜਦ ਮਹਿਤਾ ਕਾਲੂ ਜੀ ਨੂੰ ਇਸ ਘਟਨਾ ਦਾ ਪਤਾ ਲੱਗਾ, ਤਾਂ ਉਹ ਪੁੱਤਰ ਭਾਵਨਾ ਨਾਲ ਗੁਰੂ ਜੀ ਨੂੰ ਪਹਿਲਾਂ ਨਰਾਜ਼ ਹੋਏ ਤੇ ਫਿਰ ਉਠਾ ਕੇ ਘਰ ਲੈ ਗਏ। ਜਦ

ਮਹਿਤਾ ਕਾਲੂ ਜੀ ਨੇ ਕੁਝ ਤਾੜਨਾ ਭਰੇ ਸ਼ਬਦ ਕਹੇ, ਤਾਂ ਆਪ ਜੀ ਨੇ ਫੁਰਮਾਇਆ ਕਿ, ਮੈਂ ਤਾਂ ਆਪ ਜੀ ਦੀ ਮਾਇਆ ਸਵਾਰ ਆਇਆ ਹਾਂ। ਜਦ ਰਾਇ ਬੁਲਾਰ ਨੂੰ ਇਸ ਘਟਨਾ ਦਾ ਪਤਾ ਲੱਗਾ ਤਾਂ ਉਸ ਨੇ ਮਹਿਤਾ ਕਾਲੂ ਜੀ ਨੂੰ ਕਿਹਾ: "ਪਟਵਾਰੀ ਜੀ! ਮਤੇ ਇਸ ਬਾਲਕ ਨੂੰ ਕੁਝ ਆਖੋ, ਇਸ ਸਦਕਾ ਤਾਂ ਮੇਰਾ ਸ਼ਹਿਰ ਵਸਦਾ ਹੈ" ਵਣ ਦੇ ਦਰਖੱਤ ਨਾਲ ਗੁਰਦੁਆਰੇ ਦੀ ਇਮਾਰਤ ਸੁਭਾਇਮਾਨ ਹੈ, ਪਰ ਪ੍ਰਕਾਸ਼ ਨਹੀਂ ਹੁੰਦਾ। ਇਹ ਅਸਥਾਨ ਗੁਰਦੁਆਰਾ ਜਨਮ ਅਸਥਾਨ ਤੋਂ ਕਿਲੋ ਮੀਟਰ ਦੀ ਵਿੱਥ 'ਤੇ ਸਥਿਤ ਹੈ। ਯਾਤਰਾ ਸਮੇਂ ਸਿੱਖ ਸ਼ਰਧਾਲੂ ਇਸ ਅਸਥਾਨ 'ਤੇ ਵੀ ਸਿਰ ਝੁਕਾ, ਆਪਣੇ ਧੰਨ ਭਾਗ ਸਮਝਦੇ ਹਨ।

## ਗੁਰਦੁਆਰਾ ਗੁਰੂ ਹਰਿਗੋਬਿੰਦ ਸਾਹਿਬ (ਨਨਕਾਣਾ ਸਾਹਿਬ)

ਮੀਰੀ-ਪੀਰੀ ਦੇ ਮਾਲਕ, ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਹਾੜ ਮਹੀਨੇ, ਸੰਮਤ ੧੬੭੦ ਮੁਤਾਬਿਕ ੧੬੧੩ ਈ: ਨੂੰ ਕਸ਼ਮੀਰ ਤੋਂ ਵਾਪਸੀ ਸਮੇਂ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਅਸਥਾਨ



ਗੁਰਦੁਆਰਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਨਕਾਣਾ ਸਾਹਿਬ।



ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ ਨਨਕਾਣਾ ਸਾਹਿਬ।

'ਤੇ ਚਰਨ ਛੋਹ ਪ੍ਰਾਪਤ ਧਰਤ, ਨਨਕਾਣਾ ਸਾਹਿਬ ਦੇ ਦਰਸ਼ਨ ਕਰਨ ਆਏ। ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਬਾਬਾ ਸ੍ਰੀ ਚੰਦ ਦੇ ਚੇਲੇ ਅਲਮਸਤ ਜੀ ਨੂੰ ਗੁਰਦੁਆਰਾ ਜਨਮ ਅਸਥਾਨ ਦੀ ਸੇਵਾ-ਸੰਭਾਲ ਲਈ ਸਥਾਪਿਤ ਕੀਤਾ। ਅਲਮਸਤ ਜੀ ਨੂੰ, ਗੁਰੂ ਜੀ ਕਸ਼ਮੀਰ ਯਾਤਰਾ ਤੋਂ ਮੁੜਦੇ ਨਾਲ ਲਿਆਏ ਸਨ, ਜਿਸ ਜਗ੍ਹਾ ਗੁਰੂ ਹਰਿਗੋਬਿੰਦ ਸਾਹਿਬ ਬਿਰਾਜੇ ਸਨ, ਉਸ ਜਗ੍ਹਾ 'ਤੇ ਬਾਅਦ ਵਿੱਚ ਯਾਦਗਾਰੀ ਗੁਰਦੁਆਰਾ ਬਣਾਇਆ ਗਿਆ ਹੈ। ਇਹ ਗੁਰ ਅਸਥਾਨ, ਗੁਰਦੁਆਰਾ ਤੰਬੂ

ਸਾਹਿਬ ਦੇ ਨਜ਼ਦੀਕ ਹੀ ਹੈ। ਗੁਰੂ ਜੀ ਇਸ ਜਗ੍ਹਾ ਤਿੰਨ ਦਿਨ ਠਹਿਰੇ ਸਨ। ਗੁਰੂ ਜੀ ਇਥੇ ਹਾੜ ਮਹੀਨੇ ਨਿਮਾਣੀ-ਇਕਾਦਸ਼ੀ ਨੂੰ ਆਏ ਅਤੇ ਉਸ ਦਿਨ ਦਾ ਮੇਲਾ ਰਚਿਆ। ਇਹ ਮੇਲਾ ਹੁਣ ਕੱਤਕ ਦੀ ਪੂਰਨਮਾਸ਼ੀ ਨੂੰ ਲੱਗਦਾ ਰਿਹਾ ਹੈ। ਪਰ ਪਿਛੋਂ ਬੰਦ ਹੋ ਗਿਆ। ਇਸ ਗੁਰਦੁਆਰੇ ਦੇ ਨਾਲ ਹੀ ਇਕ ਹੋਰ ਗੁਰਦੁਆਰਾ ਹੈ। ਕਿਹਾ ਜਾਂਦਾ ਹੈ, ਕਿ ਇਥੇ ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਮੁਬਾਰਕ ਚਰਨ ਪਾਏ ਸਨ। ਇਮਾਰਤ ਸੁਰੱਖਿਅਤ ਹੈ, ਪਰ ਪ੍ਰਕਾਸ਼ ਦਾ ਪ੍ਰਬੰਧ ਨਹੀਂ ਹੈ।

## ਗੁਰਦੁਆਰਾ ਨਿਹੰਗ ਸਿੰਘਾਂ (ਨਨਕਾਣਾ ਸਾਹਿਬ)

ਗੁਰਦੁਆਰਾ ਤੰਬੂ ਸਾਹਿਬ ਤੇ ਗੁਰਦੁਆਰਾ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ



ਗੁਰਦੁਆਰਾ ਛਾਉਣੀ ਨਿਹੰਗ ਸਿੰਘਾਂ, ਨਨਕਾਣਾ ਸਾਹਿਬ

ਦਰਮਿਆਨ-'ਗੁਰਦੁਆਰਾ ਨਿਹੰਗ ਸਿੰਘਾਂ' ਦਾ ਹੈ। ਇਸ ਗੁਰਦੁਆਰੇ ਬਾਰੇ ਕੋਈ ਇਤਿਹਾਸਿਕ ਜਾਣਕਾਰੀ ਨਹੀਂ ਮਿਲਦੀ। ਗੁਰਦੁਆਰੇ ਦੀ ਇਮਾਰਤ ਸੁਰੱਖਿਅਤ ਹੈ, ਪਰ ਪ੍ਰਕਾਸ਼ ਦਾ ਪ੍ਰਬੰਧ ਨਹੀਂ।



## ਗੁਰਦੁਆਰਾ ਸੱਚਾ-ਸੌਦਾ (ਚੂਹੜਕਾਣਾ)

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਸਾਰ ਫੇਰੀ ਨਾਲ ਸਬੰਧਤ, ਇਹ ਪਾਵਨ ਅਸਥਾਨ ਾਹੌਰ-ਲਾਇਲਪੁਰ ਰੇਲਵੇ ਲਾਈਨ 'ਤੇ ਲਾਹੌਰ ਤੋਂ ੩੭ ਮੀਲ ਦੀ ਦੂਰੀ 'ਤੇ ਹੈ। ਸ੍ਰੀ ਗੁਰੂ ਨਾਨਕ ਵ ਜੀ ਨੂੰ ਸੰਸਾਰਿਕ ਕਾਰ-ਵਿਹਾਰ ਵਿੱਚ ਪਾਉਣ ਲਈ, ਮਹਿਤਾ ਕਾਲੂ ਜੀ ਨੇ ਉਨ੍ਹਾਂ ਨੂੰ ੨੦



ਦਰਸ਼ਨੀ ਡਿਉਢੀ ਗੁਰਦੁਆਰਾ ਸੱਚਾ ਸੌਦਾ ਚੂਹੜਕਾਣਾ।



ਗੁਰਦੁਆਰਾ ਸੱਚਾ ਸੌਦਾ, ਚੂਹੜਕਾਣਾ

ਰੁਪਏ ਦਾ ਸੱਚਾ-ਸੌਦਾ ਕਰਨ ਲਈ ਭੇਜਿਆ। ਜਦ ਉਨ੍ਹਾਂ ਨੇ ਦੇਖਿਆ, ਕਿ ਕੁਝ ਸਾਧੂ ਕਈ ਦਿਨਾਂ ਦੇ ਭੁੱਖੇ ਭਾਣੇ ਬੈਠੇ ਸਨ, ਤਾਂ ਉਨ੍ਹਾਂ ਲੰਗਰ ਆਦਿ ਤਿਆਰ ਕਰਕੇ ਛਕਾ ਦਿੱਤਾ। ਤਾਂ ਪਿਤਾ ਕਾਲੂ ਜੀ ਕਾਫੀ ਨਰਾਜ਼ ਹੋਏ। ਜਿਸ ਜਗ੍ਹਾ ਗੁਰੂ ਜੀ ਨੇ ਸਾਧੂਆਂ ਸੰਤਾਂ ਨੂੰ ਭੋਜਨ ਛਕਾਇਆ ਸੀ, ਉਸ ਜਗ੍ਹਾ ਸਿੱਖ ਰਾਜ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ, ਆਲੀਸ਼ਾਨ ਕਿਲ੍ਹਾ ਨੁਮਾ ਗੁਰਦੁਆਰਾ ਬਣਵਾਇਆ। ਗੁਰਦੁਆਰੇ ਦੀ ਇਮਾਰਤ ਬਹੁਤ ਹੀ ਸੁੰਦਰ ਹੈ। ਦਰਸ਼ਨੀ ਡਿਉਢੀ ਦਾ ਪ੍ਰਭਾਵ ਹਰ ਗੁਰਸਿੱਖ ਦੇ ਮਨ ਨੂੰ ਮੋਹ ਲੈਣ ਵਾਲਾ ਹੈ। ਪਹਿਲਾਂ ਪੁਜਾਰੀ ਉਦਾਸੀ ਸਨ। ਗੁਰਦੁਆਰਾ ਸੁਧਾਰ ਲਹਿਰ ਸਮੇਂ ਇਹ ਗੁਰਦੁਆਰਾ ਵੀ ਪੰਥਕ ਪ੍ਰਬੰਧ ਅਧੀਨ ਆ ਗਿਆ। ਦੇਸ਼-ਵੰਡ ਤੋਂ ਪਿਛੋਂ ਇਹ ਗੁਰਦੁਆਰਾ ਬੰਦ ਪਿਆ ਸੀ। ਅਪਰੈਲ, ੧੯੯੩ ਦੀ ਵੈਸਾਖੀ ਮੇਲੇ 'ਤੇ ਪਹਿਲੀ ਵਾਰ ਪਾਕਿਸਤਾਨ ਸਰਕਾਰ ਨੇ ਸਿੱਖ ਯਾਤਰੂਆਂ ਦੇ ਦਰਸ਼ਨਾਂ ਲਈ ਇਹ ਇਤਿਹਾਸਿਕ ਗੁਰਦੁਆਰਾ ਖੋਲ੍ਹਿਆ।



ਪ੍ਰਕਾਸ਼ ਅਸਥਾਨ ਗੁਰਦੁਆਰਾ ਸੱਚਾ ਸੌਦਾ, ਚੂਹੜਕਾਣਾ।



ਮਜ਼ਾਰ ਬਾਬਾ ਵਲੀ ਕੰਧਾਰੀ



ਗੁਰਦੁਆਰਾ ਪੰਜਾ ਸਾਹਿਬ, ਸਿੱਖ ਕਲਾ ਤੇ ਇਮਾਰਤਸਾਜ਼ੀ ਦਾ ਸ਼ਾਹਕਾਰ



## ਗੁਰਦੁਆਰਾ ਪੰਜਾ ਸਾਹਿਬ (ਹਸਨ ਅਬਦਾਲ)

ਹਸਨ ਅਬਦਾਲ ਰਾਵਲ ਪਿੰਡੀ ਤੋਂ ਕੋਈ ੪੫ ਕਿਲੋਮੀਟਰ, ਲਹਿੰਦੇ ਪਹਾੜ ਦੀ ਬਾਹੀ ਬਹੁਤ ਪੁਰਾਣਾ ਸ਼ਹਿਰ ਹੈ। ਇਲਾਕਾ ਪਹਾੜੀ ਹੈ। ਪਹਾੜੀ ਇਲਾਕਿਆਂ ਵਿੱਚ ਪਾਣੀ ਦੇ ਕੁਦਰਤੀ ਚਸ਼ਮੇ ਕੁਝ ਥਾਵਾਂ 'ਤੇ ਹੀ ਮਿਲਦੇ ਹਨ। ਰੱਬ ਦੇ ਪਿਆਰੇ ਆਮ ਕਰਕੇ ਪਾਣੀ ਸਰੋਤਾਂ ਪਾਸ ਹੀ ਆਪਣੇ ਡੇਰੇ ਬਣਾਉਂਦੇ ਹਨ। ਹਸਨ ਅਬਦਾਲ ਵਿੱਚ ਵੀ ਪਾਣੀ ਦੇ ਇਕ ਚਸ਼ਮੇ ਨਜ਼ਦੀਕ ਵਲੀ ਕੰਧਾਰੀ ਨੇ ਆਪਣਾ ਡੇਰਾ ਬਣਾਇਆ ਹੋਇਆ ਸੀ, ਜਿਸ ਦੀ ਬਹੁਤ ਮੰਨਤਾ ਸੀ। ਕੁਝ ਲੋਕ ਵਰਾਂ ਦੀ ਪ੍ਰਾਪਤੀ ਲਈ ਤੇ ਕੁਝ ਸਰਾਪਾਂ ਤੋਂ ਡਰਦਿਆਂ ਵਲੀ ਦੀ ਈਨ ਮੰਨਦੇ ਸਨ।

ਵੈਸਾਖ, ਸੰਮਤ ੧੫੭੮ ਬਿਕਰਮੀ, ੧੫੨੧ ਈ: ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਭਾਈ ਮਰਦਾਨਾ ਜੀ ਹਸਨ ਅਬਦਾਲ ਪਹੁੰਚੇ। ਰੁੱਤ ਗਰਮੀ ਦੀ ਸੀ। ਪਹਾੜੀ ਦੇ ਥੱਲੇ ਇਕ ਪਿੱਪਲ ਦੀ ਠੰਡੀ ਛਾਂ ਹੇਠ, ਸੱਚੇ ਪਾਤਸ਼ਾਹ ਤੇ ਭਾਈ ਮਰਦਾਨਾ ਜੀ ਨੇ ਅਲਾਹੀ ਬਾਣੀ ਦਾ ਗਾਇਨ ਸ਼ੁਰੂ ਕੀਤਾ। ਪ੍ਰੇਮੀ ਇਕੱਤਰ ਹੋਣ ਲੱਗੇ। ਵਲੀ ਕੰਧਾਰੀ ਗੁਰੂ ਜੀ ਦੀ ਮੰਨਤਾ ਹੁੰਦੀ ਦੇਖ ਬਹੁਤ ਕਰੋਧਵਾਨ ਹੋਇਆ, ਪਰ ਉਸ ਦੀ ਪੇਸ਼ ਕੋਈ ਨਾ ਜਾਏ। ਇਤਿਹਾਸਕ ਸਾਖੀ ਅਨੁਸਾਰ ਮਰਦਾਨੇ ਨੂੰ ਪਿਆਸ ਲੱਗਣ 'ਤੇ ਗੁਰੂ ਜੀ ਨੇ ਉਸ ਨੂੰ ਪਾਣੀ ਲੈਣ ਲਈ ਤਿੰਨ ਵਾਰ ਵਲੀ ਪਾਸ ਭੇਜਿਆ। ਵਲੀ ਕੰਧਾਰੀ ਨੇ ਹਰ ਵਾਰ ਪਾਣੀ ਦੇਣੋਂ ਨਾਂਹ ਕਰ ਦਿੱਤੀ, ਸਗੋਂ ਬੁਰਾ ਭਲਾ ਵੀ ਕਿਹਾ। ਮਰਦਾਨੇ ਫਿਰ ਨਿਮਰਤਾ ਨਾਲ ਪਾਣੀ ਮੰਗਿਆ, ਤਾਂ ਵਲੀ ਕੰਧਾਰੀ ਨੇ ਮੇਹਣਾ ਦਿੱਤਾ, **'ਜਿਸ ਫ਼ਕੀਰ ਦਾ ਤੂੰ ਮੁਰੀਦ ਹੈਂ ਉਹ ਤੈਨੂੰ ਪਾਣੀ ਨਹੀਂ ਪਿਲਾ ਸਕਦਾ।' ਪਿਆਸ ਨਾਲ ਵਿਆਕੁਲ ਮਰਦਾਨਾ ਸੱਚੇ ਪਾਤਸ਼ਾਹ ਦੇ ਚਰਨਾਂ ਵਿੱਚ ਵਾਪਸ ਪਹੁੰਚਿਆ 'ਤੇ ਕਹਿਣ ਲੱਗਾ, "ਸੱਚੇ ਪਾਤਸ਼ਾਹ! ਆਪ ਜੀ ਦੇ ਚਰਨਾਂ 'ਚ ਪਿਆਸਾ ਮਰ ਜਾਵਾਂਗਾਂ, ਪਰ ਹੁਣ ਮੈਂ, ਹਉਮੈ ਗ੍ਰਸਤ ਵਲੀ ਕੰਧਾਰੀ ਪਾਸ ਨਹੀਂ ਜਾਵਾਂਗਾਂ।"** ਸੱਚੇ ਪਾਤਸ਼ਾਹ ਹੱਸ ਬੋਲੇ, "ਮਰਦਾਨਿਆਂ! 'ਕਰਤਾਰ ਦਾ ਨਾਮ ਲੈ ਅਤੇ ਜਲ ਛਕ"। ਗੁਰੂ ਜੀ ਨੇ ਲਾਗਿਓ ਇਕ ਪੱਥਰ ਹਟਾਇਆ, ਜਿਥੋਂ ਨਿਰਮਲ ਜਲ ਦਾ ਅਮੁੱਕ ਸੋਮਾ ਫੁੱਟ ਪਿਆ। ਮਰਦਾਨੇ ਨੇ ਜਲ ਛਕਿਆ ਤੇ, ਕਰਤਾਰ ਦਾ ਸ਼ੁਕਰ ਕੀਤਾ। ਓਧਰ ਵਲੀ ਕੰਧਾਰੀ ਦਾ ਚਸ਼ਮਾਂ ਨਿਭਾਗੇ ਮਨੁੱਖ ਦੇ ਸੁਖਾਂ ਵਾਂਗ ਸੁੱਕ ਗਿਆ। ਇਹ ਕੌਤਕ ਦੇਖ ਵਲੀ ਕੰਧਾਰੀ ਨੇ ਕਹਿਰਵਾਨ ਹੋ, ਗੁਰੂ ਜੀ ਵੱਲ ਇਕ ਵੱਡਾ ਪੱਥਰ ਰੇੜ੍ਹ ਦਿੱਤਾ। ਸੱਚੇ ਪਾਤਸ਼ਾਹ ਨੇ ਪੱਥਰ ਨੂੰ ਆਪਣੇ ਪੰਜੇ ਨਾਲ ਰੋਕ ਲਿਆ। ਪੱਥਰ ਉਪਰ ਗੁਰੂ ਜੀ ਦੇ ਪਾਵਨ ਪੰਜੇ ਦਾ ਅਮਿੱਟ ਨਿਸ਼ਾਨ ਉੱਕਰ ਗਿਆ। ਇਹ ਕ੍ਰਿਸ਼ਮਾ ਤੱਕ ਵਲੀ ਕੰਧਾਰੀ ਦਾ ਹੰਕਾਰ ਦੂਰ ਹੋ ਗਿਆ ਤੇ ਉਹ ਸੱਚੇ ਪਾਤਸ਼ਾਹ ਦੇ ਚਰਨਾਂ ਦਾ ਭੌਰਾ ਬਣ



ਵਿਸ਼ਾਲ ਦ੍ਰਿਸ਼ ਗੁਰਦੁਆਰਾ ਪੰਜਾ ਸਾਹਿਬ।

ਗਿਆ। ਇਸ ਪੰਜੇ ਨੂੰ ਮਿਟਾਣ ਦੇ ਕਈ ਯਤਨ ਹੋਏ, ਪਰ **'ਰਹਿਓ ਸੁ ਚਿੰਨ ਹਾਰ ਗਏ ਕਈ'**, ਇਹ ਪੂਜਣ ਯੋਗ ਅਸਥਾਨ ਪੰਜਾ ਸਾਹਿਬ ਦੇ ਨਾਂ ਨਾਲ ਵਿਸ਼ਵ ਪ੍ਰਸਿੱਧ ਹੋਇਆ।

ਸਿੱਖ ਰਾਜ ਸਮੇਂ ਜਦ ਸ੍ਰ: ਹਰੀ ਸਿੰਘ ਨਲਵਾ ਨੇ ਸਿੰਧ ਨੂੰ ਫਤਹਿ ਕੀਤਾ, ਤਾਂ ਇਸ ਅਸਥਾਨ 'ਤੇ ਗੁਰਦੁਆਰੇ ਦੀ ਵਿਸ਼ਾਲ ਇਮਾਰਤ ਤੇ ਸਰੋਵਰ ਬਣਾਇਆ। ਗੁਰਦੁਆਰੇ ਦਾ ਪ੍ਰਬੰਧ ਜੱਦੀ-ਪੁਸ਼ਤੀ ਮਹੰਤਾਂ ਪਾਸ ਹੀ ਸੀ। ਨਵੰਬਰ, ੧੯੨੦ ਈ: ਨੂੰ ਇਸ ਗੁਰਦੁਆਰੇ ਦਾ ਮਹੰਤ ਮਿੱਠਾ ਸਿੰਘ ਮਰ ਗਿਆ। ਲੋਕਾਂ ਨੂੰ ਮਹੰਤ ਵਿਰੁੱਧ ਬਹੁਤ ਸ਼ਿਕਾਇਤਾਂ ਸਨ। ਗੁ: ਪੰਜਾ ਸਾਹਿਬ ਦਾ ਪ੍ਰਬੰਧ ਪੰਥਕ ਪ੍ਰਬੰਧ ਹੇਠ ਲੈਣ ਲਈ, ਭਾਈ ਕਰਤਾਰ ਸਿੰਘ ਝੱਬਰ ਦੀ ਅਗਵਾਈ ਵਿੱਚ ਇਕ ਜਥਾ ਰਵਾਨਾ ਹੋਇਆ, ਜੋ ੧੮ ਨਵੰਬਰ,੧੯੨੦ ਨੂੰ ਪੰਜਾ ਸਾਹਿਬ ਪਹੁੰਚਿਆ। ਗੁਰਦੁਆਰੇ ਦਾ ਪ੍ਰਬੰਧ ਗੁ: ਪ੍ਰਬੰਧਕ ਕਮੇਟੀ ਅਧੀਨ ਹੋ ਗਿਆ।

ਪ੍ਰਬੰਧਕ ਕਮੇਟੀ ਨੇ ਗੁਰਦੁਆਰੇ ਦੀ ਨਵੀਂ ਇਮਾਰਤ ਤਿਆਰ ਕਰਵਾਈ ਤੇ ਰਿਹਾਇਸ਼ ਲਈ ਸਰਾਂ ਦਾ ਵਿਸਥਾਰ ਕੀਤਾ। ਪੰਜਾ ਸਾਹਿਬ ਵਿਖੇ ਵੈਸਾਖੀ ਦਾ ਮੇਲਾ ਦੇਖਣ ਯੋਗ ਸੀ।

ਗੁਰੂ ਕੇ ਮੋਰਚੇ ਸਮੇਂ ਸ਼ਾਂਤਮਈ ਸਿੰਘਾਂ ਦੇ ਇਕ ਜਥੇ ਨੂੰ ਅੰਗਰੇਜ਼ ਹਾਕਮਾਂ ਨੇ ਮਾਰ-ਮਾਰ ਧਰਤੀ 'ਤੇ ਲਿਟਾ ਦਿੱਤਾ। ਇਕ ਪਾਸੇ ਡਾਂਗਾਂ-ਸੋਟਿਆਂ ਦੀ ਬੁਛਾੜ ਸੀ ਤੇ ਇਕ ਪਾਸੇ ਸਬਰ ਦਾ ਨਾਅਰਾ 'ਸਤਿ ਸ੍ਰੀ ਅਕਾਲ'। ਫੱਟੜਾਂ ਨੂੰ ਲਾਰੀਆਂ 'ਤੇ ਲੱਦ ਕੇ ਅੰਮ੍ਰਿਤਸਰ ਲਿਆਂਦਾ ਗਿਆ। ਦੋ-ਤਿੰਨ ਦਿਨ ਦੇ ਭੁੱਖੇ ਤਿਹਾਏ ਸਿੰਘ ਗੱਡੀ ਰਾਹੀਂ ਅਟਕ ਜੇਲ੍ਹ ਭੇਜ ਦਿੱਤੇ। ਜਦ ਪੰਜਾ ਸਾਹਿਬ ਦੀ ਸੰਗਤ ਨੂੰ

ਪਤਾ ਲੱਗਾ ਕਿ ਭੁੱਖੇ ਤਿਹਾਏ ਸਿੰਘ ਗੱਡੀ ਰਾਹੀਂ ਕੈਦੀ ਬਣਾ ਲਿਜਾਏ ਜਾ ਰਹੇ ਹਨ ਤਾਂ ਉਨ੍ਹਾਂ ਸਿੰਘਾਂ ਨੂੰ ਪ੍ਰਸ਼ਾਦ ਛਕਾਉਣਾ ਚਾਹਿਆ। ਪੰਜਾ ਸਾਹਿਬ ਦੀਆਂ ਸੰਗਤਾਂ ਦੁੱਧ, ਫਲ, ਪਦਾਰਥ ਲੈ ਕੇ ਹਸਨ ਅਬਦਾਲ ਦੇ ਸਟੇਸ਼ਨ 'ਤੇ ਪਹੁੰਚ ਗਈਆਂ। ਜਥੇਦਾਰ ਨੇ ਸਟੇਸ਼ਨ ਮਾਸਟਰ ਨੂੰ ਗੱਡੀ ਰੋਕਣ ਲਈ ਬੇਨਤੀ ਕੀਤੀ। ਸਟੇਸ਼ਨ ਮਾਸਟਰ ਨੇ ਜੁਆਬ ਦਿੱਤਾ ਕਿ "ਮੇਰੇ ਮਾਲਕ ਦਾ ਹੁਕਮ ਹੈ, ਕਿ ਇਥੇ ਗੱਡੀ ਨਹੀਂ ਰੁਕੇਗੀ।" ਜਥੇਦਾਰ ਕਰਮ ਸਿੰਘ ਨੇ ਕਿਹਾ, "ਜੇ ਤੇਰੇ ਮਾਲਕ ਦਾ ਇਹ ਹੁਕਮ ਹੈ ਕਿ, ਇਥੇ ਗੱਡੀ ਨਹੀਂ ਰੁਕੇਗੀ, ਤਾਂ ਮੇਰੇ ਮਾਲਕ 'ਅਕਾਲ ਪੁਰਖ ਵਾਹਿਗੁਰੂ' ਦਾ ਹੁਕਮ ਹੈ, ਕਿ ਗੱਡੀ



ਬਾਬੇ ਦਾ ਪੰਜਾ, ਭਗਤੀ ਤੇ ਸ਼ਕਤੀ ਦਾ ਯਾਦਗਾਰੀ ਚਿੰਨ੍ਹ।

ਰੁਕੇਗੀ। ਸਿੰਘ ਅਰਦਾਸ ਕਰ, ਗੱਡੀ ਦੀ ਲਾਈਨ ਮੱਲ ਬੈਠ ਗਏ। ਜਥੇ ਦੀ ਅਗਵਾਈ ਭਾਈ ਕਰਮ ਸਿੰਘ (ਮੈਨੇਜਰ ਗੁਰਦੁਆਰਾ ਪੰਜਾ ਸਾਹਿਬ) ਤੇ ਭਾਈ ਪ੍ਰਤਾਪ ਸਿੰਘ ਕਰ ਰਹੇ ਸਨ। ੩੧ ਅਕਤੂਬਰ, ੧੯੨੨ ਈ: ਨੂੰ ਸਿੰਘਾਂ ਨੇ ਆਪਣੀਆਂ ਛਾਤੀਆਂ ਨਾਲ ਗੱਡੀ ਨੂੰ ਰੋਕਿਆ, ਤੇ ਭੁੱਖੇ ਤਿਹਾਏ ਸਿੰਘਾਂ ਨੂੰ ਜਲ-ਪਾਣੀ ਛਕਾਇਆ। ਡੇਢ ਘੰਟਾ ਗੱਡੀ ਰੁਕੀ, ਜੋ ਅਰੁੱਕ ਸੀ। ਸਿੰਘਾਂ ਦੀ ਆਗਿਆ ਮਿਲਣ 'ਤੇ ਗੱਡੀ ਅੱਗੇ ਰਵਾਨਾ ਹੋਈ। ਇਸ ਸਾਕੇ ਵਿੱਚ ਦੋ ਸਿੰਘ ਭਾਈ ਕਰਮ ਸਿੰਘ, ਭਾਈ ਪ੍ਰਤਾਪ ਸਿੰਘ ਸ਼ਹੀਦ ਹੋਏ ਤੇ ਛੇ ਫੱਟੜ ਹੋਏ। ਇਸ ਇਤਿਹਾਸਿਕ ਸਾਕੇ ਦੀ ਯਾਦ ਵਿੱਚ ਕੋਈ ਵੀ ਯਾਦਗਾਰੀ ਨਿਸ਼ਾਨ ਨਹੀਂ ਹੈ।

ਗੁਰਦੁਆਰਾ ਪੰਜਾ ਸਾਹਿਬ ਦਾ ਪ੍ਰਬੰਧ ਪਾਕਿਸਤਾਨ ਵਕਫ਼ ਬੋਰਡ ਪਾਸ ਹੈ। ਵੈਸਾਖੀ 'ਤੇ ਇਕ ਵਿਸ਼ੇਸ਼ ਜਥਾ, ਇਸ ਪਾਵਨ ਅਸਥਾਨ 'ਤੇ ਵੈਸਾਖੀ ਦਾ ਮੇਲਾ ਮਨਾਉਣ ਜਾਂਦਾ ਹੈ। ਇਸ ਸਮੇਂ ਇਕ ਸਿੰਘ ਇਥੇ ਵਕਫ਼ ਬੋਰਡ ਵਲੋਂ ਰਹਿੰਦਾ ਹੈ, ਜੋ ਗੁਰਦੁਆਰੇ ਦੀ ਪਾਵਨ ਮਰਯਾਦਾ ਨਿਭਾਉਂਦਾ ਹੈ।

## ਗੁਰਦੁਆਰਾ ਪਹਿਲੀ ਪਾਤਸ਼ਾਹੀ (ਲਾਹੌਰ)

ਇਹ ਇਤਿਹਾਸਿਕ ਅਸਥਾਨ ਦਿੱਲੀ ਦਰਵਾਜ਼ੇ ਦੇ ਅੰਦਰ, ਪੁਰਾਣੀ ਕੋਤਵਾਲੀ ਦੇ ਚੌਂਕ ਪਾਸ, ਚੌਹੱਟਾ ਮੁਫਤੀ ਬਾਕਰ ਵਿੱਚ, ਸਿਰੀਆਂ ਵਾਲੇ ਬਜ਼ਾਰ ਦੇ ਨਜ਼ਦੀਕ ਹੀ ਹੈ। ਲਾਹੌਰ ਸ਼ਹਿਰ ਦੇ ਚੁਫੇਰੇ ਬਣੇ ਦਰਵਾਜ਼ਿਆਂ ਵਿਚੋਂ, ਕਿਸੇ ਰਾਹੀਂ ਵੀ ਇਥੇ ਪਹੁੰਚਿਆਂ ਜਾ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ



ਮੁੱਖ ਦੁਆਰ ਧਰਮਸ਼ਾਲਾ ਸ੍ਰੀ ਗੁਰੂ ਨਾਨਕ ਦੇਵ ਜੀ, ਲਾਹੌਰ। ਸਮੇਂ ਦੇ ਕੌੜੇ ਸੱਚ ਦਾ ਸਰਨਾਵਾਂ

ਜੀ ੧੫੬੭ ਬਿਕ੍ਰਮੀ, ੧੫੧੦ ਈ: ਨੂੰ ਸੰਸਾਰ ਦਾ ਉਧਾਰ ਕਰਦੇ ਹੋਏ, ਗੁਰੂ ਘਰ ਦੇ ਪ੍ਰੀਤਵਾਨ ਦੁਨੀ ਚੰਦ ਦੇ ਘਰ ਪਹੁੰਚੇ। ਭਾਈ ਦੁਨੀ ਚੰਦ ਦੇ ਘਰ ਦੇ ਨੇੜੇ ਸਾਰੇ ਲਾਹੌਰ ਸ਼ਹਿਰ ਵਿੱਚ ਹਲਾਲ ਕੀਤੇ ਬੱਕਰਿਆਂ ਦੀਆਂ ਸਿਰੀਆਂ ਵਿਕਦੀਆਂ ਸਨ। ਇਸ ਕਰਕੇ ਇਸ ਨੂੰ ਸਿਰੀਆਂ ਵਾਲਾ ਬਜ਼ਾਰ ਕਿਹਾ ਜਾਂਦਾ ਸੀ। ਜਿਸ ਦਿਨ ਗੁਰੂ ਜੀ ਦੁਨੀ ਚੰਦ ਦੇ ਘਰ ਪਹੁੰਚੇ, ਉਸ ਦਿਨ ਉਹ ਆਪਣੇ ਪਿਤਾ ਦਾ ਸਰਾਧ ਕਰ ਰਿਹਾ ਸੀ। ਗੁਰੂ ਜੀ ਨੇ ਪਿਤਰ ਪੂਜਾ ਦੇ ਫੋਕਟ ਕਰਮ ਦਾ ਭਰਮ ਨਵਿਰਤ ਕਰਦੇ ਹੋਏ, ਉਪਦੇਸ਼ ਦਿੱਤਾ ਕਿ ਕਿਸੇ ਭੁੱਖੇ ਨੂੰ ਪ੍ਰਸ਼ਾਦਾ ਛਕਾਉਣਾ, ਨੰਗੇ ਨੂੰ ਬਸਤਰ ਦੇਣੇ, ਜਾਂ ਕਿਸੇ ਲੋੜਵੰਦ ਦੀ ਸਹਾਇਤਾ ਕਰਨੀ ਤਾਂ ਪਰਉਪਕਾਰੀ ਕਰਮ ਹੈ ਪਰ ਪਿਤਰ ਪੂਜਾ ਤਾਂ ਵਿਅਰਥ ਹੈ। ਦੁਨੀ ਚੰਦ ਦਾ ਭਰਮ ਨਵਿਰਤ ਹੋਇਆ, ਉਸ ਦੇ ਘਰ ਨੂੰ ਗੁਰੂ ਚਰਨਾਂ ਦੀ ਛੋਹ ਪ੍ਰਾਪਤ ਹੋਣ ਕਰਕੇ, ਉਸ ਨੂੰ ਗੁਰੂ ਅਸਥਾਨ ਬਣਾ ਦਿੱਤਾ। ਜਿਸ ਨੂੰ ਧਰਮਸ਼ਾਲਾ ਸਤਿਗੁਰੂ ਨਾਨਕ ਦੇਵ ਜੀ ਜਾਂ ਗੁਰਦੁਆਰਾ ਪਾਤਸ਼ਾਹੀ ਪਹਿਲੀ ਕਿਹਾ ਜਾਂਦਾ ਹੈ। ਇਸ ਗੁਰਦੁਆਰੇ ਦੀ ਸੇਵਾ-ਸੰਭਾਲ ਸ਼ੁਰੂ ਤੋਂ ਹੀ ਮਹੰਤਾਂ ਦੇ ਹੱਥਾਂ ਵਿਚ ਸੀ। ੧੯੨੦ ਈ: ਵਿੱਚ ਇਸ ਗੁਰੂ ਅਸਥਾਨ ਦਾ ਪ੍ਰਬੰਧ, ਸ਼ਹਿਰ ਦੀ ਲੋਕਲ ਕਮੇਟੀ ਨੇ ਆਪਣੇ ਹੱਥ ਵਿੱਚ ਲਿਆ ਅਤੇ ੧੯੨੭ ਈ: ਵਿੱਚ ਗੁਰਦੁਆਰਾ ਐਕਟ ਅਨੁਸਾਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਆਇਆ, ਜੋ ਨਿਰੰਤਰ ਦੇਸ਼ ਦੀ ਵੰਡ ਤਕ ਰਿਹਾ।



ਗੁਰਦੁਆਰਾ ਗੁਰੂ ਨਾਨਕ ਗੜ੍ਹ, 'ਗੁੰਬਦ' ਬੇਗਾਨੀ ਧਰਤੀ 'ਤੇ ਬਚਿਆ ਇਕ ਚਿੰਨ੍ਹ ।

## ਗੁਰਦੁਆਰਾ ਸ੍ਰੀ ਨਾਨਕ ਗੜ੍ਹ (ਲਾਹੌਰ)

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਹ ਯਾਦਗਾਰੀ ਅਸਥਾਨ, ਛੋਟੇ ਰਾਵੀ ਅਥਵਾ ਬੁੱਢੇ ਦਰਿਆ ਦੇ ਪਾਸ, ਬਦਾਮੀ ਬਾਗ ਰੇਲਵੇ ਸਟੇਸ਼ਨ ਦੇ ਨੇੜੇ ਹੀ ਹੈ। ਕਿਹਾ ਜਾਂਦਾ ਹੈ, ਕਿ ਇਸ ਅਸਥਾਨ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੁਨੀਚੰਦ ਦੇ ਪਿਤਾ ਨੂੰ ਚੌਰਾਸੀ ਤੋਂ ਮੁਕਤ ਕੀਤਾ ਸੀ। ਇਸ ਅਸਥਾਨ 'ਤੇ ਯਾਦਗਾਰੀ ਗੁੰਬਦ ਕਾਇਮ ਹੈ। ਇਸ ਦਾ ਪ੍ਰਬੰਧ ਮਹੰਤਾਂ ਪਾਸ ਹੀ ਰਿਹਾ ਅਤੇ ਜ਼ਮੀਨ ਜਾਇਦਾਦ ਵੀ ਮਹੰਤਾਂ ਦੇ ਕਬਜ਼ੇ ਵਿੱਚ ਹੀ ਰਹੀ।

## ਬਾਉਲੀ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ (ਲਾਹੌਰ)

ਇਹ ਅਸਥਾਨ ਸ੍ਰੀ ਗੁਰੂ ਰਾਮਦਾਸ ਜੀ ਦੇ ਜਨਮ ਅਸਥਾਨ ਦੇ ਪਾਸ, ਚੂਨਾ ਮੰਡੀ ਵਿੱਚ, ਮੁਲਤਾਨੀ ਮੁਹੱਲੇ ਦੇ ਬਿਲਕੁਲ ਸਾਹਮਣੇ ਹੈ। ਸ੍ਰੀ ਗੁਰੂ ਅਮਰਦਾਸ ਜੀ ਜਦ ਲਾਹੌਰ ਸ਼ਹਿਰ ਵਿੱਚ ਆਏ, ਤਾਂ ਇਸ ਥਾਂ ਪਰ ਨਿਵਾਸ ਕਰ, ਪਵਿੱਤਰ ਕੀਤਾ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਜਦ ਲਾਹੌਰ ਆਇਆ ਕਰਦੇ ਸਨ, ਤਾਂ ਇਸ ਅਸਥਾਨ ਜਾਂ ਬਾਉਲੀ ਸਾਹਿਬ ਡੱਬੀ ਬਜ਼ਾਰ ਵਿੱਚ ਹੀ ਨਿਵਾਸ ਕਰਿਆ ਕਰਦੇ ਸਨ। ਸੰਗਤਾਂ ਨੇ ਇਸ ਯਾਦਗਾਰੀ ਅਸਥਾਨ 'ਤੇ ਇਕ ਬਾਉਲੀ ਬਣਵਾਈ। ਯਾਦਗਾਰੀ ਥੜ੍ਹਾ ਕਾਇਮ ਹੈ, ਪਰ ਬਾਉਲੀ ਵੰਡ ਤੋਂ ਪਿਛੋਂ ਪੂਰ ਦਿੱਤੀ ਗਈ।



ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਰਾਮਦਾਸ ਜੀ ਚੂਨੀ ਮੰਡੀ, ਲਾਹੌਰ।



## ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਰਾਮਦਾਸ ਜੀ (ਲਾਹੌਰ)

ਇਹ ਉਹ ਪਾਵਨ ਪਵਿੱਤਰ ਇਤਿਹਾਸਿਕ ਅਸਥਾਨ ਹੈ, ਜਿਥੇ ੨੫ ਅੱਸੂ, ਸੰਮਤ ੧੫੯੧ ੨੪ ਸਤੰਬਰ, ੧੫੩੪ ਈਃ ਨੂੰ ਸ੍ਰੀ ਗੁਰੂ ਰਾਮਦਾਸ ਜੀ ਦਾ ਪ੍ਰਕਾਸ਼, ਸੋਢੀ ਹਰਦਾਸ ਜੀ ਦੇ ਘਰ, ਮਾਤਾ ਦਯਾ ਕੌਰ ਦੀ ਕੁੱਖ ਤੋਂ ਹੋਇਆ। ਸਤਿਗੁਰੂ ਜੀ ਨੇ ਉਮਰ ਦੇ ਪਹਿਲੇ ੭ ਸਾਲ ਇਥੇ ਹੀ ਗੁਜ਼ਾਰੇ। ਇਹ ਅਸਥਾਨ ਦਿੱਲੀ ਦਰਵਾਜ਼ੇ ਅੰਦਰ, ਪੁਰਾਣੀ ਕੋਤਵਾਲੀ ਦੇ ਚੌਂਕ ਪਾਸ, ਚੂਨੀ ਮੰਡੀ ਵਿੱਚ ਹੈ। ਗੁਰੂ ਜੀ ਦਾ ਪਿਤਾ-ਪੁਰਖੀ ਮਕਾਨ ਬਹੁਤ ਹੀ ਛੋਟਾ ਸੀ।

ਮਹਾਰਾਜਾ ਰਣਜੀਤ ਸਿੰਘ ਦੀ ਮਹਾਰਾਣੀ "ਨਕੈਣ" ਨੇ, ਆਪਣੇ ਸਪੁੱਤਰ ਖੜਕ ਸਿੰਘ ਦੇ ਜਨਮ ਦੀ ਖੁਸ਼ੀ ਵਿੱਚ ਇਸ ਯਾਦਗਾਰੀ ਅਸਥਾਨ 'ਤੇ ਨਵੀਂ ਇਮਾਰਤ ਬਨਾਉਣ ਦੀ ਇੱਛਾ ਪ੍ਰਗਟ ਕੀਤੀ। ਮਹਾਰਾਜਾ ਨੇ ਮਹਾਰਾਣੀ ਦੀ ਇੱਛਾ ਪੂਰਤੀ ਲਈ ਚੁਫੇਰੇ ਕਾਜ਼ੀਆਂ ਦੇ ਮਕਾਨ ਖ੍ਰੀਦ ਕਰ ਲਏ ਅਤੇ ੧੨੨'-੬" × ੯੭'-੬' ਅਕਾਰ ਦੀ ਵਿਸ਼ਾਲ ਇਮਾਰਤ ਦਾ ਨਿਰਮਾਣ ਕਰਵਾਇਆ। ਇਸ ਗੁਰਦੁਆਰੇ ਦਾ ਨਕਸ਼ਾ ਸ੍ਰੀ ਹਰਿਮੰਦਰ ਸਾਹਿਬ ਨਾਲ ਰਲਦਾ-ਮਿਲਦਾ ਹੈ। ਪੱਛਮ ਵੱਲ ਖੁੱਲ੍ਹਾ ਵੇਹੜਾ ਹੈ। ਨਿਸ਼ਾਨ ਸਾਹਿਬ ਦੱਖਣ-ਪੱਛਮ ਕੋਨੇ ਵਿੱਚ ਹੈ।

ਸਿੰਘ ਸਭਾ ਲਹਿਰ ਦਾ ਅਰੰਭ ਇਸ ਅਸਥਾਨ ਤੋਂ ਹੀ ਹੋਇਆ ਸੀ। ੧੯੨੭ ਈਃ ਗੁਰਦੁਆਰਾ ਐਕਟ ਅਨੁਸਾਰ, ਇਸ ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪਾਸ ਆ ਗਿਆ। ਨਿੱਤ ਸੁਬ੍ਹਾ ਸ਼ਾਮ ਦੀਵਾਨ ਸਜਦੇ, ਸੰਗਤਾਂ ਗੁਰੂ-ਚਰਨਾਂ ਦੀ ਛੋਹ ਪ੍ਰਾਪਤ ਕਰ ਜਨਮ ਸਫਲਾ ਕਰਦੀਆਂ। ਪੰਜਾਬ ਦੀ ਵੰਡ ਸਮੇਂ ਇਥੇ ੧੮ ਸਿੰਘਾਂ ਨੇ ਸ਼ਹੀਦੀਆਂ ਪਾਈਆਂ।

## ਗੁਰਦੁਆਰਾ ਦੀਵਾਨ ਖਾਨਾ (ਲਾਹੌਰ)

ਇਹ ਗੁਰਦੁਆਰਾ ਚੂਨੀ ਮੰਡੀ ਚੌਂਕ ਦੇ ਪਾਸ, ਸਤਿਗੁਰੂ ਰਾਮਦਾਸ ਜੀ ਦੇ ਜਨਮ ਅਸਥਾਨ ਦੇ ਨਜ਼ਦੀਕ ਹੀ ਹੈ। ਗੁਰੂ ਰਾਮਦਾਸ ਜੀ ਦੇ ਵੱਡੇ-ਵਡੇਰੇ ਸਭ ਲਾਹੌਰ ਦੇ ਹੀ ਰਹਿਣ ਵਾਲੇ ਸਨ। ਗੁਰੂ ਰਾਮਦਾਸ ਜੀ ਆਪਣੇ ਭਰਾਤਾ ਸਹਾਰੀ ਮਲ ਦੇ ਲੜਕੇ ਦੀ ਸ਼ਾਦੀ ਵਿੱਚ ਆਪ ਤਾਂ ਸ਼ਾਮਲ ਨਾ ਹੋ ਸਕੇ, ਪਰ (ਗੁਰੂ) ਅਰਜਨ ਦੇਵ ਜੀ ਨੂੰ ਹੁਕਮ ਕੀਤਾ, ਕਿ ਤੁਸੀਂ ਆਪਣੇ ਤਾਏ ਪਾਸ ਲਾਹੌਰ ਜਾਓ ਅਤੇ ਤਦ ਤਕ ਨਹੀਂ ਆਉਣਾ, ਜਦ ਤਕ ਅਸੀਂ ਬੁਲਾਵਾ ਨਹੀਂ ਭੇਜਦੇ। ਵਿਆਹ ਤੋਂ ਪਿਛੋਂ ਕਾਫੀ ਸਮਾਂ ਬੀਤ ਗਿਆ, ਪਰ ਗੁਰੂ ਪਿਤਾ ਵਲੋਂ ਕੋਈ ਬੁਲਾਵਾ ਨਾ ਆਇਆ। ਗੁਰੂ ਅਰਜਨ ਦੇਵ ਜੀ ਨੇ ਇਸ ਅਸਥਾਨ ਤੋਂ, ਗੁਰੂ-ਪਿਤਾ ਵੱਲ ਤਿੰਨ ਪੱਤਰ ਲਿਖੇ, ਜਿਨ੍ਹਾਂ ਵਿਚ ਦਰਸ਼ਨਾਂ ਦੀ ਤਾਂਘ ਪ੍ਰਗਟ ਕੀਤੀ। ਪਹਿਲੇ ਦੋ ਪੱਤਰ ਤਾਂ ਬਾਬਾ ਪ੍ਰਿਥੀ ਚੰਦ ਦੇ ਹੱਥ ਆਉਣ ਕਰਕੇ ਗੁਰੂ-ਪਿਤਾ ਪਾਸ ਪਹੁੰਚੇ ਹੀ ਨਾ। ਤੀਸਰਾ ਪੱਤਰ ਪਹੁੰਚ ਗਿਆ, ਜਿਸ ਵਿਚ ਪਹਿਲੇ ਦੋ ਪੱਤਰਾਂ ਬਾਰੇ ਵੀ ਲਿਖਿਆ ਹੋਇਆ ਸੀ। ਗੁਰੂ ਰਾਮਦਾਸ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ ਅੰਮ੍ਰਿਤਸਰ ਬੁਲਾ ਲਿਆ।



ਖਸਤਾ ਹਾਲਤ ਦੀਵਾਨ ਖਾਨਾ ਗੁਰੂ ਰਾਮਦਾਸ ਜੀ, ਲਾਹੌਰ।

ਇਸ ਯਾਦਗਾਰੀ ਪਾਵਨ ਅਸਥਾਨ 'ਤੇ ਵੀ ਮਹਾਰਾਜਾ ਰਣਜੀਤ ਸਿੰਘ ਨੇ ਵਿਸ਼ਾਲ ਇਮਾਰਤ ਦਾ ਨਿਰਮਾਣ ਕਰਵਾਇਆ, ਜੋ ਲਾਹੌਰ ਦੀ ਕਾਰਪੋਰੇਸ਼ਨ ਦੇ ਕਾਰਡ ਨੰਬਰ ਐਨ-੨੧੪੩ ਅਧੀਨ ਦਰਜ਼ ਹੈ। ਗੁਰਦੁਆਰਾ ਜਨਮ ਅਸਥਾਨ ਦੇ ਦਰਸ਼ਨਾਂ ਲਈ ਸੰਗਤਾਂ ਇਥੋਂ ਪੈਦਲ ਚੱਲ ਕੇ ਨਨਕਾਣਾ ਸਾਹਿਬ ਪਹੁੰਚਦੀਆਂ ਸਨ। ਇਸ ਗੁਰਦੁਆਰੇ ਦਾ ਪ੍ਰਬੰਧ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ੧੯੨੭ ਈ: ਵਿੱਚ ਆਇਆ।

## ਧਰਮਸ਼ਾਲਾ ਸ੍ਰੀ ਗੁਰੂ ਰਾਮਦਾਸ ਜੀ (ਲਾਹੌਰ)

ਸ੍ਰੀ ਗੁਰੂ ਰਾਮਦਾਸ ਜੀ ਦੀ ਸੰਸਾਰ ਫੇਰੀ ਨਾਲ ਸਬੰਧਤ ਇਹ ਅਸਥਾਨ, 'ਗੁਰਦੁਆਰਾ ਦੀਵਾਨ ਖਾਨਾ' ਚੂਨਾ ਮੰਡੀ ਵਿੱਚ ਹੀ ਹੈ। ਇਥੇ ਹੀ ਗੁਰੂ ਰਾਮਦਾਸ ਜੀ ਦੇ ਵਡੇਰੇ ਵਪਾਰ ਕਰਦੇ ਸਨ। ਗੁਰੂ ਅਰਜਨ ਦੇਵ ਜੀ ਜਦ ਆਪਣੇ ਤਾਏ ਭਾਈ ਸਹਾਰੀ ਮਲ ਦੇ ਲੜਕੇ ਦੇ ਵਿਆਹ ਲਾਹੌਰ ਆਏ, ਤਾਂ ਇਥੇ ਹੀ ਠਹਿਰੇ ਸਨ। ਇਹ ਧਰਮਸ਼ਾਲਾ ਬਾਅਦ ਵਿੱਚ ਗੁਰਦੁਆਰਾ ਦੀਵਾਨ ਖਾਨਾ ਵਿੱਚ ਹੀ ਮਿਲਾ ਦਿੱਤੀ ਗਈ।

## ਗੁਰਦੁਆਰਾ ਬਾਉਲੀ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ (ਲਾਹੌਰ)

ਇਹ ਗੁਰਦੁਆਰਾ ਲਾਹੌਰ ਸ਼ਹਿਰ ਦੇ ਵਿਚਕਾਰ ਪ੍ਰਸਿੱਧ ਵਪਾਰ ਮੰਡੀ, ਡੱਬੀ ਬਜ਼ਾਰ ਵਿੱਚ ਹੈ। ਇਸ ਗੁਰਦੁਆਰੇ ਦੀ ਇਕ ਬਾਹੀ ਡੱਬੀ ਬਜ਼ਾਰ, ਦੂਜੀ ਲੋਹਾ ਬਜ਼ਾਰ, ਤੀਜੀ ਕਸੇਰਾ ਬਜ਼ਾਰ ਅਤੇ ਚੌਥੀ ਗੁਰੂ ਬਜ਼ਾਰ ਨਾਲ ਜੁੜਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਜਦ ਲਾਹੌਰ ਆਇਆ ਕਰਦੇ ਸਨ, ਤਾਂ ਆਮ ਕਰਕੇ ਇਥੇ ਹੀ ਨਿਵਾਸ ਕਰਦੇ। ਗੁਰੂ ਅਰਜਨ ਦੇਵ ਜੀ ਨੇ ਇਥੇ ਬਾਉਲੀ ਦਾ ਨਿਰਮਾਣ ਕਰਵਾਇਆ।



ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਨਿਰਮਾਣਤ ਇਤਿਹਾਸਿਕ ਬਾਉਲੀ।

੧੫੯੯ ਈ: ਵਿੱਚ ਜਦ ਗੁਰੂ ਅਰਜਨ ਦੇਵ ਜੀ ਮਾਨਵਤਾ ਦਾ ਪਾਰ-ਉਤਾਰਾ ਕਰਦੇ ਲਾਹੌਰ ਆਏ, ਤਾਂ ਭਾਈ ਛੱਜੂ ਭਗਤ ਜੀ ਇਕ ਪਠਾਣ ਦੇ ਨਾਲ ਗੁਰੂ ਚਰਨਾਂ ਵਿੱਚ ਹਾਜ਼ਰ ਹੋਏ ਅਤੇ ੨੯੨ ਮੋਹਰਾਂ ਦੀ ਇਕ ਥੈਲੀ ਗੁਰੂ ਚਰਨਾਂ 'ਚ ਰੱਖ ਕੇ ਬੇਨਤੀ ਕੀਤੀ, ਸੱਚੇ ਪਾਤਸ਼ਾਹ ਇਸ ਨੂੰ ਧਰਮ ਅਰਥ ਕਾਰਜ ਹਿਤ ਖਰਚ ਲਵੋ। ਗੁਰੂ ਜੀ ਨੇ ਪੁੱਛਿਆ ਕਿ ਇਹ ਮਾਇਆ ਕਿਥੋਂ ਆਈ ਹੈ? ਭਗਤ ਜੀ ਨੇ ਵਾਰਤਾ ਸੁਣਾਈ, ਕਿ ਕੁਝ ਸਮੇਂ ਦੀ ਗੱਲ ਹੈ, ਕਿ ਮੇਰਾ ਸਾਥੀ ਪਠਾਣ ਮੇਰੇ ਪਾਸ

ਮੋਹਰਾਂ ਦੀ ਥੈਲੀ ਅਮਾਨਤ ਵਜੋਂ ਰੱਖ ਗਿਆ। ਮੁਨੀਮ ਪਾਸ ਨਾ ਹੋਣ ਕਰਕੇ, ਰਕਮ ਵਹੀ-ਖਾਤੇ ਵਿੱਚ ਦਰਜ ਨਾ ਹੋ ਸਕੀ। ਸਮਾਂ ਬੀਤਣ ਨਾਲ ਮੈਨੂੰ ਚੇਤਾ ਭੁੱਲ ਗਿਆ। ਜਦ ਪਠਾਣ ਨੇ ਪੈਸਿਆਂ ਦੀ ਮੰਗ ਕੀਤੀ, ਮੈਂ ਇਨਕਾਰ ਕਰ ਦਿੱਤਾ; ਕਿਉਂਕਿ ਵਹੀ ਵਿੱਚ ਦਰਜ ਨਹੀਂ ਸਨ। ਮੁਕੱਦਮਾ ਹਾਕਮ ਪਾਸ ਗਿਆ, ਜਿਥੇ ਪਠਾਣ ਹਾਰ ਗਿਆ; ਪਰ ਜਦ ਦੀਵਾਲੀ ਦੇ ਸਮੇਂ ਸਾਰੀ ਦੁਕਾਨ ਦੀ ਸਫਾਈ ਕੀਤੀ, ਤਾਂ ਮੋਹਰਾਂ ਦੀ ਥੈਲੀ ਮਿਲ ਗਈ। ਮੈ ਆਪਣੇ ਪਾਸੋਂ ਸੌ ਰੁਪਏ ਹੋਰ ਪਾਏ ਤੇ ਪਠਾਣ ਪਾਸੋਂ ਭੁੱਲ ਦੀ ਮੁਆਫ਼ੀ ਮੰਗਦਿਆਂ ਥੈਲੀ ਵਾਪਸ ਦੇਣੀ ਚਾਹੀ, ਪਰ ਪਠਾਣ ਨੇ ਇਨਕਾਰ ਕਰ ਦਿੱਤਾ, ਕਿਉਂਕਿ ਉਹ ਮੁਕੱਦਮਾ ਹਾਰ ਚੁੱਕਾ ਹੈ। ਇਹ ਰਕਮ ਮੇਰੀ ਵੀ ਨਹੀਂ। ਇਸ ਲਈ ਅਸੀਂ ਇਹ ਮਾਇਆ ਗੁਰੂ ਦਰਬਾਰ ਵਿੱਚ ਹਾਜ਼ਰ ਕਰਨ ਆਏ ਹਾਂ। ਗੁਰੂ ਜੀ ਦੋਹਾਂ ਦੀ ਇਮਾਨਦਾਰੀ 'ਤੇ ਖੁਸ਼ ਹੋਏ ਤੇ ਇਸ ਅਸਥਾਨ 'ਤੇ ਬਾਉਲੀ ਦਾ ਨਿਰਮਾਣ ਸ਼ੁਰੂ ਕਰ ਦਿੱਤਾ।

ਦੀਵਾਨ ਜਸਪਤ ਰਾਏ ਦੇ ਕਹਿਣ 'ਤੇ ਇਹ ਧਰਮ ਮੰਦਰ ਗਿਰਾ ਦਿੱਤਾ ਗਿਆ ਤੇ ਇਸ ਥਾਂ ਮਕਾਨ ਉਸਾਰੇ ਗਏ। ਮਹਾਰਾਜਾ ਰਣਜੀਤ ਸਿੰਘ ਨੇ ੧੮੩੪ ਈ: ਵਿੱਚ ਇਸ ਅਸਥਾਨ ਦੀ ਸੇਵਾ ਕਰਵਾਈ ਤੇ ਨਵੀਂ ਇਮਾਰਤ ਦਾ ਨਿਰਮਾਣ ਕਰਵਾਇਆ ਅਤੇ ਸਰੋਵਰ ਬਣਵਾਇਆ। ਲੰਗਰ ਆਦਿ ਦੀ ਖਰਚ ਚਲਾਉਣ ਲਈ ਚਾਰ ਚੁਫੇਰੇ ਦੁਕਾਨਾਂ ਬਣਵਾਈਆਂ। ਬਾਉਲੀ ਦੇ ਪਾਸ ਯਾਦਗਾਰੀ ਦਰਵਾਜ਼ਾ ਬਣਵਾਇਆ। ਇਸ ਅਸਥਾਨ ਦੀ ਸੇਵਾ ਭਾਈ ਨਿਹਾਲ ਸਿੰਘ ਨੂੰ ਸੌਂਪੀ ਗਈ।



ਖਸਤਾ ਹਾਲਤ ਨਿਵਾਸ ਅਸਥਾਨ ਸ੍ਰੀ ਗੁਰੂ ਅਰਜਨ ਦੇਵ ਜੀ

੧੯੦੩ ਈ: ਵਿੱਚ ਸ੍ਰੀ ਗੁਰੂ ਸਿੰਘ ਸਭਾ, ਲਾਹੌਰ ਨੇ ਇਥੇ ਹਫਤਾ-ਵਾਰੀ ਦੀਵਾਨ ਲਗਾਉਣੇ ਸ਼ੁਰੂ ਕੀਤੇ। ੧੯੧੧ ਈ: ਵਿੱਚ ਸੰਤ ਅਤਰ ਸਿੰਘ ਜੀ ਗੁਰ ਅਸਥਾਨ ਦੇ ਦਰਸ਼ਨਾਂ ਲਈ ਗਏ, ਤਾਂ ਉਨ੍ਹਾਂ ਗੁਰਦੁਆਰਾ ਸਾਹਿਬ ਵਿੱਚ 'ਆਸਾ ਦੀ ਵਾਰ' ਦਾ ਕੀਰਤਨ ਰੋਜ਼ਾਨਾ ਕਰਨਾ ਅਰੰਭਿਆ। ੧੯੨੭ ਈ: ਵਿੱਚ ਇਸ ਗੁਰਦੁਆਰੇ ਸਾਹਿਬ ਦਾ ਪ੍ਰਬੰਧ, ਸ਼੍ਰੋਮਣੀ ਕਮੇਟੀ ਪਾਸ ਆ ਗਿਆ; ਪਰ ਗੁਰਪੁਰਬਾਂ ਦੇ ਦੀਵਾਨ ਸਿੰਘ ਸਭਾ, ਲਾਹੌਰ ਹੀ ਕਰਵਾਉਂਦੀ ਰਹੀ। ਹਿੰਦੁਸਤਾਨ ਦੀ ਵੰਡ ਵੇਲੇ ੧੧ ਅਗਸਤ ੧੯੪੭ ਨੂੰ, ਭਾਈ ਦਲੀਪ ਸਿੰਘ ਗੁਰਦੁਆਰੇ ਦੀ ਪਵਿਤ੍ਰਤਾ ਲਈ ਸ਼ਹੀਦੀ ਪਾ ਗਏ।



**ਗੁਰਦੁਆਰਾ ਭਾਈ ਬੁੱਧੂ ਦਾ ਆਵਾ (ਲਾਹੌਰ)**

ਇਹ ਅਸਥਾਨ ਸ਼ਾਲੀਮਾਰ ਸੜਕ 'ਤੇ ਗੁਲਾਬੀ ਬਾਗ ਗੇਟ ਦੇ ਨੇੜੇ (ਜਿਥੇ ਪਹਿਲਾਂ ਸਿੱਖ ਨੈਸ਼ਨਲ ਕਾਲਜ ਹੁੰਦਾ ਸੀ) ਹੈ। ਗੁਰੂ ਘਰ ਦੇ ਪ੍ਰੀਤਵਾਨ ਸਿੱਖ ਭਾਈ ਬੁੱਧੂ ਜੀ ਨੇ ਇੱਟਾ ਪਕਾਉਣ ਦਾ ਆਵਾ ਲਗਵਾਇਆ ਸੀ। ਕਿਹਾ ਜਾਂਦਾ ਹੈ ਕਿ ਭਾਈ ਕਮਲੀਆ ਜੀ ਦੇ ਵਾਕ ਕਰਕੇ ਇੱਟਾ ਪੂਰੀਆਂ ਪੱਕਦੀਆਂ ਨਹੀਂ ਸਨ। ਭਾਈ ਬੁੱਧੂ ਜੀ ਨੇ ਗੁਰੂ ਅਰਜਨ ਦੇਵ ਜੀ ਦੇ ਚਰਨਾਂ 'ਚ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਮਿਹਰ ਕਰੋ।" ਗੁਰੂ ਜੀ ਨੇ ਫੁਰਮਾਇਆ, "ਗੁਰਸਿੱਖ ਦਾ ਵਾਕ ਅਟੱਲ ਹੈ, ਪਰ ਤੇਰੀਆਂ ਕੱਚੀਆਂ ਇੱਟਾਂ ਵੀ ਪੱਕੀਆਂ ਦੇ ਭਾਅ ਵਿਕਣਗੀਆਂ।" ਉਸ ਸਾਲ ਇੱਟਾਂ ਦੀ ਮੰਗ ਇਤਨੀ ਵਧ ਗਈ, ਕਿ ਭਾਈ ਬੁੱਧੂ ਦੇ ਆਵੇ ਦੀਆਂ ਸਭ ਇੱਟਾਂ ਵਿਕ ਗਈਆਂ। ਭਾਈ ਬੁੱਧੂ ਨੇ ਖੁਸ਼ੀ ਵਿੱਚ ਆਵੇ ਦੀ ਜ਼ਮੀਨ ਦੇ ਨਜ਼ਦੀਕ ਇਕ ਗੁਰਦੁਆਰਾ ਬਣਾਇਆ।

ਇਹ ਗੁਰਦੁਆਰਾ ਬਹੁਤ ਸਮਾਂ ਗੁਰੂ-ਸਰ, ਸਤਲਾਣੀ ਦੇ ਮਹੰਤਾਂ ਦੇ ਪ੍ਰਬੰਧ ਅਧੀਨ ਰਿਹਾ। ੧੯੨੭ ਈ: ਵਿੱਚ ਗੁਰਦੁਆਰਾ ਐਕਟ ਅਨੁਸਾਰ, ਇਹ ਅਸਥਾਨ ਵੀ ਪੰਥਕ ਪ੍ਰਬੰਧ ਅਧੀਨ ਆ ਗਿਆ। ੧੯੩੮ ਈ: ਜਦ ਸਿੱਖ ਨੈਸ਼ਨਲ ਕਾਲਜ ਦੀ ਇਮਾਰਤ ਬਣਾਈ ਗਈ, ਤਾਂ ਗੁਰਦੁਆਰੇ ਦੀ ਵੀ ਸ਼ਾਨਦਾਰ ਇਮਾਰਤ ਤਿਆਰ ਕਰਵਾਈ ਗਈ। ਇਹ ਅਸਥਾਨ ਹੁਣ ਆਰਕਾਵੀਜ਼ ਵਿਭਾਗ ਨੇ ਸੰਭਾਲ ਲਿਆ ਹੈ।

## ਗੁਰਦੁਆਰਾ ਲਾਲ ਖੂਹ (ਲਾਹੌਰ)

ਇਹ ਗੁਰਦੁਆਰਾ ਸ਼ਹਿਰ ਦੇ ਵਿਚਕਾਰ ਮੁਹੱਲਾ ਬਾਰੂਦਖਾਨਾ, ਪਾਣੀ ਵਾਲੇ ਤਲਾਂ ਦੇ ਪਿਛਲੇ ਪਾਸੇ ਹੈ। ਇਸ ਅਸਥਾਨ 'ਤੇ ਚੰਦੂ ਦੀ ਹਵੇਲੀ ਸੀ। ੧੬੦੬ ਈ: ਵਿੱਚ ਗ੍ਰਿਫਤਾਰੀ ਸਮੇਂ, ਸ੍ਰੀ ਗੁਰੂ



ਲਾਲ ਖੂਹ, ਲਾਹੌਰ।

ਅਰਜਨ ਦੇਵ ਜੀ ਨੂੰ ਚੰਦੂ ਨੇ ਆਪਣੀ ਹਵੇਲੀ ਦੀ ਇਕ ਕੋਠੜੀ ਵਿੱਚ ਹੀ ਰੱਖਿਆ ਸੀ। ਹਵੇਲੀ ਵਿੱਚ ਇਕ ਖੂਹ ਸੀ, ਜਿਸ ਤੋਂ ਗੁਰੂ ਅਰਜਨ ਦੇਵ ਜੀ ਇਸ਼ਨਾਨ ਕਰਿਆ ਕਰਦੇ ਸਨ। ਇਸ ਜਗ੍ਹਾ 'ਤੇ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਚੰਦੂ ਨੇ ਅਨੇਕਾਂ ਤਸੀਹੇ ਦਿੱਤੇ। ਗੁਰੂ ਜੀ ਨੂੰ ਦੇਗ ਵਿੱਚ ਉਬਾਲਿਆ, ਤੱਤੀ ਰੇਤਾ ਸੀਸ 'ਤ ਪਾਈ ਗਈ ਅਤੇ ਤੱਤੀ ਲੋਹ 'ਤੇ ਬਿਠਾਇਆ ਗਿਆ। ਪਰ ਗੁਰੂ ਜੀ ਨੇ ਪ੍ਰਭੂ ਦੇ ਹੁਕਮ ਨੂੰ ਸਤਿ ਕਰਕੇ ਮੰਨਿਆ। ਜਦ ੧੬੧੯ ਈ: ਵਿਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਲਾਹੌਰ ਆਏ, ਤਾਂ ਸਿੱਖਾਂ ਨੇ ਚੰਦੂ ਦੁਸ਼ਟ ਦੇ ਨੱਕ 'ਚ ਨਕੇਲ ਪਾ ਬਜ਼ਾਰਾਂ ਵਿਚ ਫੇਰਿਆ। ਜਦੋਂ ਚੰਦੂ ਇਸ ਹਾਲਤ ਵਿੱਚ ਖੂਹ ਦੇ ਨਜ਼ਦੀਕ ਪਹੁੰਚਿਆਂ ਤਾਂ ਭੜਭੂੰਜੇ (ਜਿਸ ਨੇ ਗੁਰੂ ਮਹਾਰਾਜ ਪਰ ਰੇਤ ਪਾਈ ਸੀ) ਨੇ ਆਪਣਾ ਉਹੀ ਕੜਛਾ ਚੰਦੂ ਦੇ ਸਿਰ ਵਿੱਚ ਮਾਰਿਆ। ਇਸ ਜਗ੍ਹਾ ਤੇ ਗੁਰਦੁਆਰਾ ਉਸਾਰਿਆ ਗਿਆ। ਪਹਿਲਾਂ ਗੁਰਦੁਆਰਾ ਬਹੁਤ ਛੋਟਾ ਸੀ, ਫਿਰ ਨਾਲ ਲਗਦੇ ਮਕਾਨ ਸੰਗਤਾਂ ਨੇ ਮਾਇਆ ਇਕੱਤਰ ਕਰ ਕੇ ਖ੍ਰੀਦੇ ਤੇ ਗੁਰਦੁਆਰੇ ਦੀ ਵਿਸ਼ਾਲ ਇਮਾਰਤ ਦਾ ਨਿਰਮਾਣ ਕੀਤਾ। ਇਹ ਗੁਰੂ ਅਸਥਾਨ ਲੋਕਲ ਕਮੇਟੀ ਦੇ ਪ੍ਰਬੰਧ ਵਿੱਚ ਸੀ। ੧੯੨੭ ਈ: ਵਿੱਚ ਇਹ ਗੁਰਦੁਆਰਾ, ਗੁਰਦੁਆਰਾ ਐਕਟ ਅਨੁਸਾਰ ਪੰਥਕ ਪ੍ਰਬੰਧ ਵਿੱਚ ਆ ਗਿਆ।

## ਗੁਰਦੁਆਰਾ ਡੇਹਰਾ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ (ਲਾਹੌਰ)

ਗੁਰਦੁਆਰਾ ਡੇਹਰਾ ਸਾਹਿਬ, ਸ਼ਾਹੀ ਕਿਲੇ ਲਾਹੌਰ ਦੇ ਬਿਲਕੁਲ ਸਾਹਮਣੇ ਤੇ ਸ਼ਾਹੀ ਮਸਜਿਦ ਦੇ ਨਜ਼ਦੀਕ ਹੈ। ਇਸ ਅਸਥਾਨ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੇਗ ਵਿੱਚ ਉਬਾਲਣ, ਤੱਤੀ ਤਵੀ 'ਤੇ ਬਿਠਾਉਣ ਤੇ ਤੱਤੀ ਰੇਤਾ ਸੀਸ ਉਪਰ ਪਾਉਣ ਉਪਰੰਤ ਹੋਰ ਤਸੀਹੇ ਦੇਣ ਲਈ ਰਾਵੀ ਦੇ ਠੰਡੇ ਪਾਣੀ ਵਿੱਚ ਸੁਟਵਾ ਦਿੱਤਾ ਗਿਆ।

ਉਸ ਸਮੇਂ ਰਾਵੀ ਕਿਲੇ ਦੀ ਦੀਵਾਰ ਨਾਲ ਵੱਗਦੀ ਹੁੰਦੀ ਸੀ। ਗੁਰੂ ਜੀ ਅਕਹਿ ਤੇ ਅਸਹਿ ਕਸ਼ਟ ਸਹਾਰਦੇ ਹੋਏ ੩੦ ਮਈ, ੧੬੦੬ ਈ: ਨੂੰ ਸ਼ਹੀਦੀ ਪ੍ਰਾਪਤ ਕਰ ਗਏ।

੧੬੧੯ ਈ: ਵਿੱਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਜੀ ਗੁਰ ਅਸਥਾਨਾਂ ਦੇ ਦਰਸ਼ਨਾਂ ਨੂੰ ਆਏ, ਤਾਂ ਆਪ ਨੇ ਸ਼ਹੀਦੀ ਅਸਥਾਨ 'ਤੇ ਯਾਦਗਾਰੀ ਥੜਾ ਤਿਆਰ ਕਰਵਾਇਆ। ਸਿੱਖ ਰਾਜ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਇਸ ਗੁਰਦੁਆਰੇ ਦੀ ਨਵ-ਉਸਾਰੀ ਕਰਵਾਈ ਪਰ ਗੁਰਦੁਆਰੇ ਦੀ ਇਮਾਰਤ ਛੋਟੀ ਹੀ ਰਹੀ। ਪਹਿਲਾਂ ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਲਈ ਕੋਈ ਵੱਡਾ ਹਾਲ ਕਮਰਾ ਨਹੀਂ ਸੀ। ੧੯੦੯ ਈ: ਨੂੰ ਪ੍ਰਕਾਸ਼ ਅਸਥਾਨ ਲਈ ਮੌਜੂਦਾ ਹਾਲ ਤਿਆਰ ਹੋਣਾ ਸ਼ੁਰੂ ਹੋਇਆ। ਰੋਜ਼ਾਨਾ ਦੀਵਾਨ ਦਾ ਪ੍ਰਬੰਧ ਹੋਇਆ। ਯਾਤਰੂਆਂ ਦੀ ਰਿਹਾਇਸ਼ ਲਈ ਇਕ ਸਰਾਂ ਬਣਾਈ



ਗੁਰਦੁਆਰਾ ਸ਼ਹੀਦ ਗੰਜ ਡੇਹਰਾ ਸਾਹਿਬ ਲਾਹੌਰ, ਸ਼ਹੀਦੀ ਵਿਰਸੇ ਦਾ ਪ੍ਰਤੀਕ

ਗਈ। ਗੁਰਦੁਆਰੇ ਦਾ ਪ੍ਰਵੇਸ਼ ਮਾਰਗ ਸੰਗਮਰਮਰ ਦਾ ਬਣਿਆ ਹੋਇਆ ਹੈ। ਗੁਰਦੁਆਰੇ ਦੇ ਨਾਲ ਹੀ ਨਿਸ਼ਾਨ ਸਾਹਿਬ ਹੈ। ਗੁਰਦੁਆਰੇ ਅੰਦਰ ਵਰਗਾਕਾਰ ਅਕਾਰ ਬਰਾਂਡਾ ਹੈ।

ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਸਮੇਂ ੧੯੨੫ ਈ: ਵਿਚ, ਇਸ ਗੁਰਦੁਆਰੇ ਦੇ ਪ੍ਰਬੰਧ ਲਈ ਸ਼੍ਰੋਮਣੀ ਕਮੇਟੀ ਨੇ ਇਕ ਲੋਕਲ ਕਮੇਟੀ ਬਣਾਈ। ੧੯੨੭ ਈ: ਵਿਚ ਇਸ ਗੁਰਦੁਆਰੇ ਦਾ ਪ੍ਰਬੰਧ ਵੀ ਸ਼੍ਰੋਮਣੀ ਕਮੇਟੀ ਨੇ ਆਪ ਸੰਭਾਲ ਲਿਆ। ੨੧ ਅਪ੍ਰੈਲ ੧੯੩੦ ਈ: ਵਿੱਚ ਇਸ ਗੁਰਦੁਆਰੇ ਦੀ ਸੇਵਾ ਫਿਰ ਆਰੰਭ ਹੋਈ। ਜੋ ੯ ਸਤੰਬਰ, ੧੯੩੪ ਈ: ਨੂੰ ਸੰਪੂਰਨ ਹੋਈ। ਗੁੰਬਦਾਂ ਉਪਰ ਸੋਨਾ ਚੜ੍ਹਾਇਆ ਗਿਆ। ਗੁਰਦੁਆਰੇ ਦੇ ਦੋਹੀਂ ਪਾਸੀਂ ਥਾਂ ਕੱਚੀ ਸੀ, ਜੋ ਪੱਕੀ ਕੀਤੀ ਗਈ। ਰੋਜ਼ਾਨਾ ਦੀਵਾਨ ਵਿੱਚ ਰੌਣਕਾਂ ਵੱਧ ਗਈਆਂ। ਹਾਲ ਨੂੰ ਹੋਰ ਵੱਡਾ ਕਰਨ ਦੀ ਸਕੀਮ ਬਣੀ ਸੀ ਜੋ ਦੇਸ਼ ਦੀ ਵੰਡ ਕਰਕੇ ਵਿੱਚ ਹੀ ਰਹਿ ਗਈ। ੯ ਸਤੰਬਰ, ੧੯੪੭ ਨੂੰ ਇਹ ਗੁਰਦੁਆਰਾ ਵੀ ਸਿੰਘਾਂ ਨੂੰ ਛੱਡਣਾ ਪਿਆ। ਗੁਰਦੁਆਰਾ ਡੇਹਰਾ ਸਾਹਿਬ ਹੁਣ ਵੀ ਰੋਜ਼ਾਨਾ ਪ੍ਰਕਾਸ਼ ਹੁੰਦਾ ਹੈ। ਦੋ ਸਿੰਘ ਗੁਰਦੁਆਰੇ ਦੀ ਸੇਵਾ-ਸੰਭਾਲ ਕਰਦੇ ਹਨ, ਜੋ ਵਕਫ਼ ਬੋਰਡ ਦੇ ਮੁਲਾਜ਼ਮ ਹਨ। ਹਰ ਸਾਲ ਸ਼ਹੀਦੀ ਜੋੜ ਮੇਲੇ 'ਤੇ ਸਿੱਖ ਯਾਤਰੂਆਂ ਦਾ ਇਕ ਜੱਥਾ ਦਰਸ਼ਨ ਕਰਨ 'ਤੇ ਸ਼ਰਧਾ ਦੇ ਫੁੱਲ ਭੇਟ ਕਰਨ ਜਾਂਦਾ ਹੈ।



ਗੁਰਦੁਆਰਾ ਗੁਰੂ ਹਰਿਗੋਬਿੰਦ ਸਾਹਿਬ ਜੀ, ਚੁਮਾਲ੍ਹਾ, ਲਾਹੌਰ।

## ਗੁਰਦੁਆਰਾ ਪਾਤਸ਼ਾਹੀ ਛੇਵੀਂ (ਚੁਮਾਲ੍ਹਾ)

ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਚਰਨ ਛੋਹ ਪ੍ਰਾਪਤ ਇਹ ਪਾਵਨ ਅਸਥਾਨ, ਭਾਟੀ ਦਰਵਾਜ਼ੇ ਦੇ ਅੰਦਰ ਚੁਮਾਲ੍ਹਾ ਮੁਹੱਲੇ ਵਿੱਚ ਹੈ। ਲਾਹੌਰ ਦੀਆਂ ਸੰਗਤਾਂ ਦੀ ਬੇਨਤੀ ਪ੍ਰਵਾਨ ਕਰ ਗੁਰੂ ਜੀ ਲਾਹੌਰ ਪਹੁੰਚੇ ਅਤੇ ਪ੍ਰੇਮੀ ਸਿੱਖ "ਭਾਈ ਜੀਵਨ" ਦੇ ਘਰ ਨਿਵਾਸ ਕੀਤਾ। ਤਿੰਨ ਦਿਨ ਸੰਗਤਾਂ ਨੂੰ ਦਰਸ਼ਨ ਦੇ ਕੇ ਅੰਮ੍ਰਿਤ ਬਚਨਾਂ ਦੁਆਰਾ ਨਿਹਾਲ ਕੀਤਾ। 'ਭਾਈ ਜੀਵਨ' ਨੇ ਗੁਰੂ ਜੀ ਦੀ ਆਮਦ ਦੀ ਖੁਸ਼ੀ ਵਿੱਚ ਆਪਣੇ ਘਰ ਨੂੰ ਗੁਰਦੁਆਰਾ ਬਣਾ ਦਿੱਤਾ। ਭਾਈ ਬਿਧੀ ਚੰਦ ਜੀ ਜਦ ਗੁਰੂ ਦਰਬਾਰ ਦੇ ਘੋੜੇ ਲੈਣ ਦੋ ਵਾਰ ਲਾਹੌਰ ਆਏ, ਤਾਂ ਉਹ ਵੀ ਇਥੇ ਹੀ ਟਿਕੇ। ਇਸ ਅਸਥਾਨ ਦੀ ਸੇਵਾ-ਸੰਭਾਲ ਮਹੰਤਾਂ ਪਾਸ ਰਹੀ। ੧੯੧੫ ਈ: ਵਿੱਚ ਗੁਰਦੁਆਰੇ ਦੇ ਹਾਲ ਦਾ ਵਿਸਥਾਰ ਕੀਤਾ ਗਿਆ। ਕੁਝ ਸਮੇਂ ਪਿਛੋਂ ਮਹੰਤ ਹਰੀ ਸਿੰਘ ਗੁਰਦੁਆਰੇ ਵਿੱਚ ਮਨਮਤ ਕਰਨ ਲੱਗ ਪਿਆ। ੧੯੨੧ ਈ: ਵਿਚ ਇਸ ਗੁਰਦੁਆਰੇ ਦਾ ਪ੍ਰਬੰਧ ਸਿੱਖ ਸੰਗਤਾਂ ਨੇ ਆਪਣੇ ਹੱਥਾਂ ਵਿੱਚ ਲਿਆ। ਪਹਿਲਾਂ ਲੋਕਲ ਕਮੇਟੀ ਪ੍ਰਬੰਧ ਕਰਦੀ ਸੀ, ੧੯੨੭ ਈ: ਵਿੱਚ ਇਹ ਗੁਰਦੁਆਰਾ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਵਿੱਚ ਆ ਗਿਆ। ਦੇਸ਼ ਦੀ ਵੰਡ ਸਮੇਂ ਇਸ ਗੁਰਦੁਆਰੇ ਦੀ ਪਵਿੱਤਰਤਾ ਨੂੰ ਕਾਇਮ ਰੱਖਦੇ ਹੋਏ ਬਹੁਤ ਸਾਰੇ ਸਿੰਘ ਸ਼ਹੀਦੀ ਜਾਮ ਪੀ ਗਏ।



ਗੁਰਦੁਆਰਾ ਗੁਰੂ ਹਰਿਗੋਬਿੰਦ ਸਾਹਿਬ ਜੀ, ਮੁਜ਼ੰਗ ਲਾਹੌਰ।

## ਗੁਰਦੁਆਰਾ ਪਾਤਸ਼ਾਹੀ ਛੇਵੀਂ (ਮੁਜ਼ੰਗ)

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ੧੬੧੯ ਈ: ਵਿੱਚ, ਦੀਵਾਨ ਚੰਦੂ ਨੂੰ ਨਾਲ ਲੈ ਕੇ ਲਾਹੌਰ ਆਏ, ਤਾਂ ਇਸ ਅਸਥਾਨ 'ਤੇ ਨਿਵਾਸ ਕੀਤਾ। ਇਹ ਉਹ ਅਸਥਾਨ ਹੈ, ਜਿਥੇ ਲਾਹੌਰ ਦੇ ਕਾਜ਼ੀ ਦੀ ਲੜਕੀ ਬੀਬੀ ਕੌਲਾਂ ਨੂੰ ਉਸ ਦੀ ਗੁਰੂ ਘਰ ਪ੍ਰਤੀ ਸ਼ਰਧਾ ਪ੍ਰੀਤ ਨੂੰ ਤੱਕ ਕੇ, ਸਾਈਂ ਮੀਆਂ ਮੀਰ ਦੇ ਕਹਿਣ 'ਤੇ ਗੁਰੂ ਜੀ ਆਪਣੇ ਨਾਲ ਅੰਮ੍ਰਿਤਸਰ ਵਾਪਸੀ ਸਮੇਂ ਠਹਿਰੇ ਸਨ। ਇਹ ਅਸਥਾਨ ਮੁਜ਼ੰਗ -ਟੈਂਪਲ ਥਾਣੇ ਦੇ ਕੋਲ ਹੈ (ਹੁਣ ਮੰਦਰ ਰੋਡ ਭੁੰਡਪੁਰਾ)। ਇਸ ਯਾਤਰਾ ਸਮੇਂ ਹੀ ਗੁਰੂ ਜੀ ਨੇ ਸ਼ਹੀਦ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਅਸਥਾਨ 'ਤੇ ਨਿਰਮਾਣ ਦਾ ਅਰੰਭ ਆਪਣੇ ਕਰ-ਕਮਲਾਂ ਨਾਲ ਕੀਤਾ। ਗੁਰੂ ਜੀ ਦੇ ਨਿਵਾਸ ਅਸਥਾਨ 'ਤੇ ਮੁਜ਼ੰਗਾਂ ਵਾਲਾ ਗੁਰਦੁਆਰਾ ਮਹਾਰਾਜਾ ਰਣਜੀਤ ਸਿੰਘ ਨੇ ਬਣਵਾਇਆ। ੧੯੨੬ ਈ: ਸਵਰਗੀ ਸ੍ਰ: ਮੇਹਰ ਸਿੰਘ ਦੇ ਉਦਮ ਉਤਸ਼ਾਹ ਸਦਕਾ ਮੌਜੂਦਾ ਹਾਲ ਹੋਂਦ ਵਿੱਚ ਆਇਆ। ਰੋਜ਼ਾਨਾ ਦੀਵਾਨ ਸਜਦਾ। ਪਹਿਲਾਂ ਇਸ ਪਾਵਨ ਅਸਥਾਨ ਦਾ ਪ੍ਰਬੰਧ ਲੋਕਲ ਕਮੇਟੀ ਪਾਸ ਸੀ, ਜੋ ੧੯੨੭ ਈ: ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਆ ਗਿਆ।

## ਗੁਰਦੁਆਰਾ ਸ਼ਿਕਾਰਗੜ੍ਹ ਪਾਤਸ਼ਾਹੀ ਛੇਵੀਂ (ਲਾਹੌਰ)

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਲਾਹੌਰ ਫੇਰੀ ਨਾਲ ਸਬੰਧਤ ਇਹ ਯਾਦਗਾਰੀ ਅਸਥਾਨ, ਫਿਰੋਜ਼ਪੁਰ ਰੋਡ 'ਤੇ ਮੁਜ਼ੰਗਾਂ ਤੋਂ ਅੱਗੇ ਹੈ। ਉਸ ਸਮੇਂ ਇਥੇ ਭਾਰੀ ਜੰਗਲ ਹੁੰਦਾ ਸੀ। ਗੁਰੂ ਹਰਿਗੋਬਿੰਦ ਪਾਤਸ਼ਾਹ ਜੀ ਨੇ ਇਥੇ ਸ਼ਿਕਾਰ ਖੇਡਿਆ। ਇਸ ਅਸਥਾਨ ਦੇ ਨਾਲ ਇਕ ਖੁਸ਼ਕ ਤਲਾਬ ਹੈ, ਜੋ ਸਿੱਖ ਦੁਸ਼ਮਣ ਲਖਪਤ ਰਾਇ ਨੇ ਬਣਾਇਆ। ਅੰਗ੍ਰੇਜ਼ਾਂ ਦੇ ਸਮੇਂ ਭਾਈ ਮਲ ਰਾਏ ਜੀ ਨੇ ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ। ਪਿਛੋਂ ਇਹ ਗੁਰਦੁਆਰਾ ਸਿੰਘ ਸਭਾ ਦੇ ਪ੍ਰਬੰਧ ਵਿੱਚ ਆ ਗਿਆ। ਗੁਰਦੁਆਰਾ ਕਮੇਟੀ ਦਾ ਖਿਆਲ ਸੀ, ਕਿ ਇਸ ਜਗ੍ਹਾ ਦੇ ਨਾਲ ਬੱਚੀਆਂ ਦੀ ਉਚ ਵਿਦਿਆ ਲਈ ਕਾਲਜ ਬਣਾਇਆ ਜਾਵੇ; ਪਰ ਮਨ ਦੀਆਂ ਮਨ ਵਿੱਚ ਹੀ ਰਹਿ ਗਈਆਂ; ਜਦ ਦੇਸ਼ ਵੰਡ ਸਮੇਂ ਇਸ ਅਸਥਾਨ ਨੂੰ ਛੱਡਣਾ ਪਿਆ।

## ਸ਼ਹੀਦ ਗੰਜ ਭਾਈ ਤਾਰੂ ਸਿੰਘ

ਭਾਈ ਤਾਰੂ ਸਿੰਘ ਜੀ ਦਾ ਸ਼ਹੀਦੀ ਅਸਥਾਨ, ਨੌ ਲੱਖੇ ਬਜ਼ਾਰ ਵਿੱਚ ਹੈ। ਭਾਈ ਸਾਹਿਬ ਦਸਾਂ ਨਹੁੰਆਂ ਦੀ ਕਿਰਤ-ਕਮਾਈ ਨਾਲ ਆਪਣੀ ਵਿਧਵਾ ਮਾਤਾ ਤੇ ਭੈਣ ਦੀ ਪਾਲਣਾ ਕਰਦੇ ਅਤੇ ਆਏ ਗੁਰਸਿੱਖਾਂ, ਲੋੜਵੰਦ ਤੇ ਪੰਥ ਦਰਦੀਆਂ ਦੀ ਸੇਵਾ ਕਰਦੇ। ਆਪਦੀ ਸੇਵਾ ਸਮੇਂ ਦੇ ਹਾਕਮਾਂ ਨੂੰ



ਗੁਰਦੁਆਰਾ ਭਾਈ ਤਾਰੂ ਸਿੰਘ ਜੀ (ਲਾਹੌਰ), ਸ਼ਹੀਦੀ ਵਿਰਸੇ ਦੀ ਇਕ ਦਾਸਤਾਨ।

ਹਮੇਸ਼ਾ ਰੜਕਦੀ ਸੀ। ਇਸ ਜ਼ੁਰਮ ਅਧੀਨ ਭਾਈ ਸਾਹਿਬ ਜੀ ਨੂੰ ਗ੍ਰਿਫਤਾਰ ਕਰ ਕੇ, ਕਈ ਤਰ੍ਹਾਂ ਦੇ ਲਾਲਚ, ਡਰਾਵੇ ਤੇ ਤਸੀਹੇ ਦਿੱਤੇ ਗਏ, ਪਰ ਆਪ ਜੀ ਅਡੋਲ ਰਹੇ। ਕਾਜ਼ੀਆਂ ਨੇ ਫਤਵਾ ਦਿੱਤਾ, ਕਿ ਇਹਨਾਂ ਦੀ ਖੋਪਰੀ ਉਤਾਰ ਦਿੱਤੀ ਜਾਵੇ। ਜਲਾਦ ਨੇ ਇਸ ਅਸਥਾਨ 'ਤੇ ਰੰਬੀਆਂ ਨਾਲ ਭਾਈ ਤਾਰੂ ਸਿੰਘ ਦੀ ਖੋਪਰੀ ਉਤਾਰ ਦਿੱਤੀ, ਪਰ ਭਾਈ ਸਾਹਿਬ ਸਵਾਸ-ਗਰਾਸ ਪ੍ਰਭੂ ਸਿਮਰਨ ਕਰਦੇ ਰਹੇ। ੧੩ ਅੱਸੂ ੧੮੦੨ ਬਿਕ੍ਰਮੀ (੧੭੪੫ ਈ:) ਨੂੰ ਭਾਈ ਤਾਰੂ ਸਿੰਘ ਨੇ ਆਪਣੇ ਕੀਤੇ ਵਾਹਦੇ ਅਨੁਸਾਰ, ਸੂਬੇਦਾਰ ਖਾਨ ਬਹਾਦਰ ਨੂੰ ਆਪਣੇ ਪੈਰ ਦੀ ਜੁੱਤੀ ਅੱਗੇ ਲਗਾ, ਅਕਾਲ ਪੁਰਖ ਵਾਹਿਗੁਰੂ ਜੀ ਦੇ ਚਰਨਾ ਵਿੱਚ ਜਾ ਬਿਰਾਜੇ।

ਗੁਰੂ ਘਰ ਦੇ ਪ੍ਰੀਤਵਾਨ ਗੁਰਸਿੱਖਾਂ ਨੇ ਸ਼ਹੀਦੀ ਅਸਥਾਨ 'ਤੇ ਸ਼ਹੀਦ ਗੰਜ ਬਣਾਇਆ। ਸਿੱਖ ਰਾਜ ਸਮੇ ਇਸ ਅਸਥਾਨ ਦੇ ਨਾ ਕਾਫ਼ੀ ਜ਼ਮੀਨ-ਜਾਇਦਾਦ ਲਗਾਈ ਗਈ ਸੀ, ਜੋ ਪਿਛੋਂ ਪੁਜਾਰੀ ਮਹੰਤਾਂ ਨੇ ਖੁਰਦ-ਬੁਰਦ ਕਰ ਦਿੱਤੀ। ਜਦ ਇਸ ਅਸਥਾਨ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਆਇਆ, ਤਾਂ ਇਸ ਦੀ ਸੇਵਾ-ਸੰਭਾਲ ਭਾਈ ਅੱਛਰ ਸਿੰਘ ਜੀ ਨੂੰ ਸੌਂਪੀ ਗਈ, 'ਜੋ ਪਿਛੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵੀ ਬਣੇ' ਉਹਨਾਂ ਦੇ ਵਿਅਕਤੀਗਤ ਗੁਣਾਂ ਕਰਕੇ ਰੌਣਕਾਂ ਬਹੁਤ ਵੱਧ ਗਈਆਂ, ਪ੍ਰੰਤੂ ਦੇਸ਼ ਵੰਡ ਸਮੇਂ ਇਹ ਪਾਵਨ ਅਸਥਾਨ ਵੀ ਸਾਨੂੰ ਛੱਡਣਾ ਪਿਆ। ਸ਼ਹੀਦੀ ਗੰਜ ਹੁਣ ਵੀ ਕਾਇਮ ਹੈ। ਸੇਵਾ-ਸੰਭਾਲ ਦਾ ਪ੍ਰਬੰਧ ਵਕਫ਼ ਬੋਰਡ ਕਰਦਾ ਹੈ।

## ਗੁਰਦੁਆਰਾ ਸ਼ਹੀਦ ਗੰਜ ਸਿੰਘਣੀਆਂ

ਇਹ ਇਤਿਹਾਸਿਕ ਅਸਥਾਨ ਸ਼ਹੀਦ ਗੰਜ, ਭਾਈ ਤਾਰੂ ਸਿੰਘ ਜੀ ਦੇ ਬਿਲਕੁਲ ਸਾਹਮਣੇ ਹੈ। ਇਤਿਹਾਸਕਾਰਾਂ ਦੀ ਰਾਇ ਹੈ, ਕਿ ਇਸ ਅਸਥਾਨ 'ਤੇ ਲਗਭਗ ਢਾਈ ਲੱਖ ਨੌਜੁਆਨ-ਬਜ਼ੁਰਗ ਬੱਚੇ-ਬੱਚੀਆਂ ਤੇ ਬੀਬੀਆਂ ਨੂੰ ਸ਼ਹੀਦ ਕੀਤਾ ਗਿਆ। ਬੀਬੀਆਂ ਦਾ ਸ਼ਹੀਦੀ ਸਾਕਾ ਸਭ ਤੋਂ ਪਿਛੋਂ ਹੋਣ ਕਰਕੇ, ਇਸ ਜਗ੍ਹਾ ਦਾ ਨਾਂ 'ਸ਼ਹੀਦ ਗੰਜ ਸਿੰਘਣੀਆਂ' ਜਗਤ ਪ੍ਰਸਿੱਧ ਹੋਇਆ। ਮਾਰਚ ੧੭੬੪ ਈ: ਵਿੱਚ ਮੀਰ ਮਨੂੰ ਪੰਜਾਬ ਦਾ ਸੂਬੇਦਾਰ ਬਣਿਆ, ਤਾਂ ਉਸ ਨੇ ਸੁਗੰਧ ਖਾਧੀ ਸੀ, ਕਿ ਮੈਂ



ਥੜ੍ਹਾ ਸ਼ਹੀਦ ਗੰਜ ਸਿੰਘਣੀਆਂ (ਲਾਹੌਰ), ਇਕ ਇਤਿਹਾਸਿਕ ਯਾਦਗਾਰ।



ਪ੍ਰਕਾਸ਼ ਅਸਥਾਨ ਗੁਰਦੁਆਰਾ ਸ਼ਹੀਦ ਗੰਜ ਸਿੰਘਣੀਆਂ ਲਾਹੌਰ।

ਸਿੱਖਾਂ ਨੂੰ ਖ਼ਤਮ ਕਰਕੇ ਹੀ ਅਰਾਮ ਕਰਾਂਗਾ। ਸੂਬੇਦਾਰ ਦੇ ਆਦੇਸ਼ ਅਨੁਸਾਰ, ਸਿੱਖਾਂ ਨੂੰ ਗ੍ਰਿਫ਼ਤਾਰ ਕਰ, ਇਸ ਅਸਥਾਨ 'ਤੇ ਲਿਆ ਕੇ ਸ਼ਹੀਦ ਕੀਤਾ ਜਾਂਦਾ। ਇਥੇ ਹੀ ਉਹ ਭੋਰਾ ਹੈ, ਜਿਥੇ ਧਰਮੀ ਸਿੰਘਣੀਆਂ ਨੂੰ ਕੈਦ ਕਰਕੇ ਚੱਕੀਆਂ ਪੀਸਣ ਦੀ ਸਜ਼ਾ ਦਿਤੀ ਜਾਂਦੀ। ਕੈਦੀ ਸਿੰਘਣੀਆਂ ਦੇ ਬੱਚਿਆਂ ਦੇ ਟੁਕੜੇ-ਟੁਕੜੇ ਕਰਕੇ ਉਨ੍ਹਾਂ ਦੇ ਹਾਰ ਬਣਾ, ਧਰਮੀ ਮਾਵਾਂ ਦੇ ਗਲਾਂ ਵਿੱਚ ਪਾਏ ਜਾਂਦੇ।

ਜਦ ਦੀਵਾਨ ਕੌੜਾ ਮੱਲ ਦੇ ਕਹਿਣ 'ਤੇ ਸਿੱਖਾਂ ਨੇ ਮੁਲਤਾਨ ਵਿੱਚ ਮੀਰ ਮੰਨੂ ਦੀ ਮੱਦਦ ਕੀਤੀ, ਤਾਂ ਸਿੱਖਾਂ ਨੂੰ ਇਹ ਅਸਥਾਨ ਪ੍ਰਾਪਤ ਹੋਇਆ। ਸਿੱਖਾਂ ਨੇ ਇਸ ਅਸਥਾਨ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ, ਗੁਰਦੁਆਰਾ ਬਣਾਇਆ। ਜਦ ਭੰਗੀ ਮਿਸਲ ਦੇ ਸਰਦਾਰਾਂ ਦਾ ਲਾਹੌਰ 'ਤੇ ਕਬਜ਼ਾ ਹੋਇਆ, ਤਾਂ ਇਸ ਅਸਥਾਨ ਦੀ ਮਹਾਨਤਾ-ਮਹੱਤਤਾ ਹੋਰ ਵੀ ਵਧ ਗਈ। ਸ਼ੇਰ-ਏ-ਪੰਜਾਬ



ਮੀਰ ਮੰਨੂ ਦੀ ਜੇਲ (ਲਾਹੌਰ) ਜਿਸ ਵਿਚ ਬਹਾਦਰ ਸਿੰਘਣੀਆਂ ਨੂੰ ਬੰਦੀ ਬਣਾਇਆ ਗਿਆ।

ਮਹਾਰਾਜਾ ਰਣਜੀਤ ਸਿੰਘ ਜੀ ਵੀ ਹਫ਼ਤੇ ਵਿੱਚ ਦੋ-ਤਿੰਨ ਵਾਰ, ਇਸ ਅਸਥਾਨ ਦੇ ਦਰਸ਼ਨਾਂ ਨੂੰ ਆਉਂਦੇ ਰਹੇ। ਮਹਾਰਾਜਾ ਰਣਜੀਤ ਸਿੰਘ ਜੀ ਨੇ ਇਸ ਅਸਥਾਨ ਦੇ ਨਾਂ ਕਾਫੀ ਜਗੀਰ ਵੀ ਲਾਈ ਪਰ ਪ੍ਰਬੰਧ ਮਹੰਤਾਂ ਪਾਸ ਹੀ ਰਿਹਾ। ੧ ਦਸੰਬਰ ੧੯੩੪ ਈ: ਨੂੰ ਇਸ ਪਾਵਨ ਇਤਿਹਾਸਿਕ ਅਸਥਾਨ ਦਾ ਪ੍ਰਬੰਧ, ਸ਼੍ਰੋਮਣੀ ਕਮੇਟੀ ਪਾਸ ਆ ਗਿਆ। ਦੇਸ਼ ਵੰਡ ਸਮੇਂ ਇਹ ਅਸਥਾਨ ਵੀ ਸਾਨੂੰ ਛੱਡਣਾ ਪਿਆ। ਹੁਣ ਇਸ ਅਸਥਾਨ ਦਾ ਪ੍ਰਬੰਧ ਵਕਫ਼ ਬੋਰਡ ਪਾਸ ਹੈ। ਇਮਾਰਤ ਸੁਰੱਖਿਅਤ ਹੈ, ਪਰ ਪ੍ਰਕਾਸ਼ ਦਾ ਪ੍ਰਬੰਧ ਨਹੀਂ।

## ਸ਼ਹੀਦ ਗੰਜ ਭਾਈ ਮਨੀ ਸਿੰਘ

ਭਾਈ ਮਨੀ ਸਿੰਘ ਜੀ ਦਾ ਸ਼ਹੀਦੀ ਅਸਥਾਨ, ਸ਼ਾਹੀ ਕਿਲ੍ਹੇ ਲਾਹੌਰ ਦੇ ਪਿਛਲੇ ਪਾਸੇ, ਮਸਤੀ ਦਰਵਾਜ਼ੇ ਦੇ ਅੰਦਰ ਹੈ। ਭਾਈ ਮਨੀ ਸਿੰਘ ਜੀ ਦਾ ਜਨਮ, ਗੁਰੂ-ਘਰ ਦੇ ਪ੍ਰੀਤਵਾਨ ਗੁਰਸਿੱਖ ਪਰਿਵਾਰ ਵਿੱਚ ਹੋਇਆ ਸੀ। ਭਾਈ ਮਨੀ ਸਿੰਘ ਜੀ ਨੂੰ ਦਸ਼ਮੇਸ਼ ਪਿਤਾ, ਗੁਰੂ ਗੋਬਿੰਦ ਸਿੰਘ ਜੀ ਦਾ ਬਾਲ-ਸਖਾਈ ਮਿੱਤਰ ਹੋਣ ਦਾ ਮਾਣ ਪ੍ਰਾਪਤ ਹੋਇਆ। ਭਾਈ ਸਾਹਿਬ ਨੂੰ ਸਾਹਿਬੇ ਕਮਾਲ, ਗੁਰੂ ਗੋਬਿੰਦ ਸਿੰਘ ਜੀ ਦੇ ਸਨਮੁਖ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਵਨ ਸਰੂਪ ਕਲਮ-ਬੰਦ ਕਰਨ ਦਾ ਵੀ ਮਾਣ ਹਾਸਲ ਹੋਇਆ। ੧੭੨੧ ਈ: ਨੂੰ ਮਾਤਾ ਸੁੰਦਰੀ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਗ੍ਰੰਥੀ ਥਾਪਿਆ। ਦੀਵਾਲੀ ਦੇ ਮੌਕੇ ਭਾਈ ਮਨੀ ਸਿੰਘ ਜੀ ਨੇ ਹਕੂਮਤ ਤੋਂ ਆਗਿਆ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਸਿੱਖਾਂ ਦਾ ਇਕੱਠ ਬੁਲਾਇਆ, ਪਰ ਜਦ ਭਾਈ ਸਾਹਿਬ ਨੂੰ ਸਰਕਾਰੀ ਸਾਜ਼ਿਸ਼ ਦਾ ਪਤਾ ਲਗਿਆ, ਕਿ ਹਕੂਮਤ ਇਕੱਤਰ ਹੋਏ ਸਿੱਖਾਂ ਦਾ ਕਤਲ ਕਰ ਦੇਵੇਗੀ, ਤਾਂ ਆਪ ਜੀ ਨੇ ਇਕੱਤਰਤਾ ਮੁਲਤਵੀ ਕਰ ਦਿੱਤੀ। ਇਸ ਦੋਸ਼ ਵਿੱਚ ਹੀ ਭਾਈ ਮਨੀ ਸਿੰਘ ਜੀ ਨੂੰ ਗ੍ਰਿਫ਼ਤਾਰ ਕਰ ਲਿਆ। ਕਈ ਤਰ੍ਹਾਂ ਦੇ ਲਾਲਚ ਤੇ ਡਰਾਵੇ ਦਿੱਤੇ ਗਏ, ਪਰ ਭਾਈ ਸਾਹਿਬ ਅਡੋਲ ਰਹੇ।

ਇਸ ਅਸਥਾਨ 'ਤੇ ੧੭੨੪ ਈ: ਵਿੱਚ ਭਾਈ ਮਨੀ ਸਿੰਘ ਜੀ ਨੂੰ ਬੰਦ-ਬੰਦ ਕੱਟ ਕੇ ਸ਼ਹੀਦ ਕੀਤਾ ਗਿਆ। ਇਸ ਅਸਥਾਨ 'ਤੇ ਇਕ ਪੁਰਾਤਨ ਖੂਹ ਵੀ ਸੀ। ਇਸ ਵਿੱਚ ਸਿੰਘਾਂ ਨੂੰ ਸ਼ਹੀਦ ਕਰਕੇ ਸੁੱਟ ਦਿੱਤਾ ਜਾਂਦਾ ਸੀ। ਸ਼ਹੀਦ ਗੰਜ ਭਾਈ ਮਨੀ ਸਿੰਘ ਦਾ ਪਹਿਲਾ ਪ੍ਰਬੰਧ ਮਹੰਤਾਂ ਪਾਸ ਸੀ। ੧੯੨੩ ਈ: ਵਿੱਚ ਇਸ ਦਾ ਪ੍ਰਬੰਧ ਲੋਕਲ ਕਮੇਟੀ ਪਾਸ ਆਇਆ। ੧੯੨੭ ਈ: ਤੋਂ ਦੇਸ਼-ਵੰਡ ਸਮੇਂ ਤੱਕ ਇਸ ਅਸਥਾਨ ਦੀ ਸੇਵਾ-ਸੰਭਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਵਾਉਂਦੀ ਰਹੀ। ਦੇਸ਼-ਵੰਡ ਤੋਂ ਇਹ ਅਸਥਾਨ ਬੰਦ ਪਿਆ।



ਦੋ ਸਦੀਆਂ ਦਾ ਸੁਮੇਲ, ਸਮਾਧ ਮਹਾਰਾਜਾ ਰਣਜੀਤ ਸਿੰਘ ਜੀ, ਪਿਛਵਾੜੇ ਸ਼ਾਹੀ ਮਸਜਿਦ ਲਾਹੌਰ।




ਮੁੱਖ ਦਰਵਾਜ਼ਾ, ਸਮਾਧ ਮਹਾਰਾਜਾ ਰਣਜੀਤ ਸਿੰਘ ਜੀ, ਸਿੱਖ ਰਾਜਨੀਤੀ ਦਾ ਵਿਸ਼ਾਲ ਚਿੰਨ੍ਹ।



ਸ਼ਾਹੀ ਕਿਲ੍ਹਾ ਲਾਹੌਰ, ਸਿੱਖ ਰਾਜ ਦਾ ੫੦ ਸਾਲਾ ਇਤਿਹਾਸ ਆਪਣੀਆਂ ਦੀਵਾਰਾਂ ਵਿੱਚ ਸਮੋਈ ਖੜਾ ਹੈ।



ਵਿਸ਼ਾਲ ਚਿੱਤਰ, ਸਮਾਧ ਮਹਾਰਾਜਾ ਰਣਜੀਤ ਸਿੰਘ ਜੀ, ਸ਼ਾਹੀ ਕਿਲ੍ਹਾ, ਸ਼ਾਹੀ ਮਸਜਿਦ ਲਾਹੌਰ।